ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਮਾਰਚ ਅਪ੍ਰੈਲ 2011







15/-



8 ਮਾਰਚ (ਔਰਤ ਦਿਵਸ)
ਨੂੰ ਸਮਰਪਿਤ










## ਅੰਤਰ ਝਾਤ:





ਮੈਨੂੰ ਸਫਲਤਾ ਦੀ ਕੁੰਜੀ ਬਾਰੇ ਪਤਾ ਨਹੀਂ ਪਰ ਹਾਰਾਂ ਦੀ ਕੁੰਜੀ ਹਰੇਕ ਨੂੰ ਖੁਸ਼ ਕਰਨ 'ਚ ਹੈ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਾਰੀ ਦੀ ਆਵਾਜ਼

ਪਰਮਜੀਤ ਵਿਰਕ

ਜਿਸ ਰਸਤਿਓਂ ਤੂੰ ਆਇਆ
ਉੱਥੋਂ ਮੈਂ ਆਈ
ਜਿਹੋ ਜਿਹੀ ਤੇਰੀ ਰੱਤ
ਉਹੋ ਮੇਰੀ ਰੱਤ
ਜਿਹੋ ਜਿਹੀ ਤੇਰੀ ਮੱਤ
ਉਹੋ ਜਿਹੀ ਮੇਰੀ ਮੱਤ
ਤੇਰੇ ਜਿਹੇ ਹੀ ਮੇਰੇ
ਸੱਧਰਾਂ ਤੇ ਸੁਪਨੇ
ਫਿਰ ਤੂੰ ਕਿਉਂ ਮੈਨੂੰ
ਘਰ ਦੀ ਚਾਰ ਦੀਵਾਰੀ 'ਚ
ਸੀਮਿਤ ਕਰਕੇ
ਆਪ ਆਜ਼ਾਦ ਪੰਛੀ ਵਾਂਗ
ਵਿਚਰਨਾ ਚਾਹੁੰਨੈਂ
ਮੈਂ ਨੱਚ ਸਕਦੀ, ਗਾ ਸਕਦੀ
ਪੜ੍ਹ-ਪੜ੍ਹਾ ਸਕਦੀ
ਐਵਰੈਸਟ ਤੇ ਚੜ੍ਹ ਸਕਦੀ
ਪੁਲਾੜ 'ਚ ਜਾ ਸਕਦੀ
ਦੇਸ਼ ਦਾ ਪ੍ਰਬੰਧ ਚਲਾ ਸਕਦੀ
ਕਿਉਂ ਫਿਰ ਮੈਨੂੰ
ਆਪਣੀ ਕਾਬਲੀਅਤ
ਵਿਖਾਉਣ ਤੋਂ
ਰੋਕਣ ਲਈ
ਮੇਰੇ ਰਾਹ ਰੋਕ ਰਿਹੈਂ
ਤੇਰੀਆਂ ਰੋਕਾਂ ਨਾਲ
ਮੇਰੀ ਰਫ਼ਤਾਰ
ਹੌਲੀ ਹੋ ਗਈ
ਪਰ ਮੈਂ ਰੁਕੀ ਨਹੀਂ
ਮੈਂ ਵਧਦੀ ਗਈ
ਅੱਗੇ ਈ ਅੱਗੇ
ਅਖਬਾਰ ਦਸਦਾ ਹੈ
ਪੜ੍ਹਨ 'ਚ ਕੁੜੀਆਂ ਨੇ ਮੁੰਡਿਆਂ ਨੂੰ ਪਛਾੜ ਦਿੱਤੈ
ਹੁਣ ਕੁੜੀਆਂ ਕਰਨਗੀਆਂ
ਸਰਹੱਦਾਂ ਦੀ ਰਾਖੀ
ਹੱਥਾਂ 'ਚ ਫੜ੍ਹ ਹਥਿਆਰ
ਤੂੰ ਸਦੀਆਂ ਤੋਂ ਆਪਣੀ ਜਿਸਮਾਨੀ ਤਾਕਤ
ਦੇ ਸਿਰ ਤੇ
ਮੇਰੀਆਂ ਸੱਧਰਾਂ ਮਧੋਲਦਾ ਆ ਰਿਹੈਂ
ਪਰ ਹੁਣ ਸਮਾਂ ਬਦਲ ਗਿਐ
ਤੂੰ ਆਪਣੇ ਅੰਦਰ ਝਾਤੀ ਮਾਰ
ਇਸ ਬਦਲੇ ਹੋਏ ਮਾਹੌਲ 'ਚ
ਬਦਲ ਰਹੇ ਨੇ ਪੁਰਾਣੇ ਵਿਚਾਰ
ਮੈਂ ਤੇਰੇ ਤੋਂ ਕੁਝ ਖੋਹਣਾ ਨਹੀਂ ਚਾਹੁੰਦੀ
ਮੰਗਦੀ ਹਾਂ, ਆਪਣੇ ਖੋਹੇ ਹੋਏ ਅਧਿਕਾਰ



## ਤਤਕਰਾ



**ਮੁੱਖ ਪੰਨੇ ਦਾ ਚਿਤਰ:**

ਨਾਸਾ ਵੱਲੋਂ ਸੂਰਜੀ ਜਲੌਅ ਅਤੇ
ਔਰਤ ਦੇ ਜਵਾਲ (ਪਤਨ) ਦੀਆਂ ਤਸਵੀਰਾਂ

**ਮੁੱਖ ਪੰਨੇ ਦਾ ਵਿਚਾਰ:** ਬਿਲ ਕੌਸਲੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਡੈਲੀਗੇਟ ਇਜਲਾਸ ਮਿਤੀ 2, 3 ਅਪ੍ਰੈਲ 2011 ਨੂੰ ਗੋਬਿੰਦ ਚੈਰੀਟੇਬਲ ਟਰੱਸਟ ਨੇੜੇ ਸ਼ੇਖਾ ਫਾਟਕ, ਬਰਨਾਲਾ ਵਿਖੇ ਹੋਵੇਗਾ।

---

ਕਿਸੇ ਵੀ ਦਿਨ ਦਾ ਮੁੱਲ ਇਸ ਵਿੱਚ ਨਹੀਂ ਕਿ ਤੁਸੀਂ ਕੀ ਕੱਟਿਆ ਹੈ, ਸਗੋਂ ਇਸ ਵਿੱਚ ਹੈ ਕਿ ਤੁਸੀਂ ਕੀ ਬੀਜਿਆ ਹੈ

-ਰਾਬਰਟ ਸਟੀਵਨਸਨ


*ਸੰਪਾਦਕੀ ਕਾਮੇ :*

ਰਾਮ ਸਵਰਨ ਲੱਖੇਵਾਲ਼ੀ
(94173-62085)
ramswarn@gmail.com
ਜਸਵੰਤ ਮੁਹਾਲੀ(98555-30721)
jaswant_mohali@rediffmail.com
ਜਸਵੀਰ ਮੋਰੋਂ (94172-62838)
ਸੁਖਵੀਰ ਜੋਗਾ (98150-13046)
sukhvirjoga@rediffmail.com
ਸੁਮੀਤ ਸਿੰਘ (97792-30173)
ਵਿਜੈ ਬੰਬੇਲੀ (94634-39075)
vijaybombeli@yahoo.com

*ਮੁੱਖ ਪ੍ਰਬੰਧਕ :*

ਸੁਖਵਿੰਦਰ ਬਾਗਪੁਰ
94174-27538

ਟਾਈਪ ਸੈਟਿੰਗ: ਦੀਪਕ ਸੋਨੀ

ਚੰਦੇ

| | |
|---|---|
| ਸਲਾਨਾ | 80 ਰੁਪਏ |
| ਵਿਦੇਸ਼ | 1000 ਰੁਪਏ |

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ:
ਮੁੱਖ ਦਫ਼ਤਰ,
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ
ਬਰਨਾਲਾ (ਪੰਜਾਬ) -148105
ਫੋਨ: 01679-241466

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


ਸੰਪਾਦਕੀ

# ਟੁੱਟ ਰਹੇ, ਬਣ ਰਹੇ ਘਰ

ਅਸੀਂ ਪੁਰਾਣੀ ਭਾਰਤੀ ਸੱਭਿਅਤਾ, ਪੁਸ਼ਤੈਨੀ ਸੰਸਕਾਰ ਅਤੇ ਸਾਂਝੇ ਪਰਿਵਾਰਾਂ ਦੀ ਵਿਰਾਸਤ 'ਤੇ ਅਕਸਰ ਮਾਣ ਕਰਦੇ ਹਾਂ ਅਤੇ ਪੱਛਮ ਨੂੰ ਇਸ ਗੱਲੋਂ ਕੋਸਦੇ ਹਾਂ ਕਿ ਉੱਥੇ ਪਰਿਵਾਰ ਟੁੱਟ ਰਹੇ ਹਨ, ਉਹ ਲੋਕ ਵਿਅਕਤੀ ਕੇਂਦਰਤ ਹੋ ਗਏ ਹਨ। ਬੇਸ਼ੱਕ ਸਾਂਝੇ ਪਰਿਵਾਰਾਂ ਦੇ ਭਾਰਤੀ ਕਿਲਿਆਂ 'ਚ ਤ੍ਰੇੜਾਂ ਆਉਣੀਆਂ ਸ਼ੁਰੂ ਹੋ ਚੁੱਕੀਆਂ ਹਨ। ਇਕਹਿਰੇ ਪਰਿਵਾਰਾਂ ਦਾ ਰੁਝਾਨ ਵੱਧ ਰਿਹਾ ਹੈ। ਵਿਆਹ ਤੋਂ ਤੁਰੰਤ ਬਾਅਦ ਅੱਡ ਹੋਣ, ਭਾਂਡੇ ਵੰਡਣ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਕਈ ਸਿਆਣੇ ਬੰਦੇ, ਇਸ ਰੁਝਾਨ ਨੂੰ ਖਿੜੇ ਮੱਥੇ ਲੈਂਦੇ ਹਨ, ਪਰ ਦੂਜੇ ਸੰਗਲਵਾਦੀ ਪਹੁੰਚ ਕਰਕੇ ਇਸ ਨੂੰ 'ਕਲਯੁਗ' ਦੀ ਮਾਰ ਆਖਦੇ ਹਨ। ਪੁਰਾਣੇ ਸਮਿਆਂ ਨੂੰ ਯਾਦ ਕਰਕੇ ਝੂਰਦੇ ਹਨ। ਸਭ ਤੋਂ ਮਾੜੀ ਮਾਨਸਿਕ ਹਾਲਤ, ਇਕਲੌਤੇ ਬੱਚਿਆਂ ਦੇ ਉਹਨਾਂ ਮਾਂ ਪਿਓ ਦੀ ਹੁੰਦੀ ਹੈ ਜੋ ਆਪਣੀ ਆਰਥਿਕ, ਭਾਵੁਕ ਅਤੇ ਸਮਾਜਕ ਪੂੰਜੀ ਆਪਣੇ ਜੁਆਕਾਂ ਦਾ ਕੈਰੀਅਰ ਬਣਾਉਣ ਤੇ ਇਨਵੈਸਟ ਕਰ ਦਿੰਦੇ ਹਨ, ਜਿਹੜੇ ਰੁਜ਼ਗਾਰਾਂ ਦੇ ਮਗਰ ਉਡਾਰੀ ਮਾਰਨ ਮਗਰੋਂ ਵਾਪਸ ਨਹੀਂ ਆਉਂਦੇ ਹਨ। ਢਲਦੀ ਉਮਰ ਵੇਲੇ ਡੰਗੋਰੀ ਬਣਨ ਦੀ ਆਸ ਲਾਈ ਬੈਠੇ ਇਹਨਾਂ ਮਾਪਿਆਂ ਕੋਲ ਢਾਰਸ ਲਈ ਕੁਝ ਨਹੀਂ ਹੁੰਦਾ। ਤਜਰਬਾ ਦੱਸਦਾ ਹੈ ਕਿ ਜਦੋਂ ਕੁਝ ਟੁੱਟ ਰਿਹਾ ਹੁੰਦਾ ਹੈ, ਨਾਲ ਦੀ ਨਾਲ ਕੁਝ ਬਣ ਵੀ ਰਿਹਾ ਹੁੰਦਾ ਹੈ। ਉਥਲ ਪੁਥਲ ਦੇ ਸਮਿਆਂ 'ਚ ਸੰਭਾਵਨਾਵਾਂ ਵੀ ਲੁਕੀਆਂ ਹੁੰਦੀਆਂ ਹਨ। ਸੁਆਲ ਪੈਦਾ ਹੁੰਦਾ ਹੈ ਕਿ, ਕੀ ਸਾਂਝੇ ਪਰਿਵਾਰਾਂ ਦੇ ਟੁੱਟਣ ਤੇ ਰੋਣ-ਧੋਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ? ਇਸ ਰੁਝਾਣ ਚੋਂ ਕੀ ਸਾਰਥਕ ਸਿੱਟੇ ਕੱਢੇ ਜਾਣ? ਤੇ ਕੀ ਕੀਤਾ ਜਾਵੇ? ਪਰਿਵਾਰ ਕੇਂਦਰਤ ਮਾਪਿਆਂ ਦੀ ਦੁਰਗਤ ਅਟੱਲ ਹੈ। ਪੁਰਾਤਨ ਸਾਂਝੇ ਪਰਿਵਾਰ, ਧਾਰਮਿਕ ਧੌਂਸ, ਰਵਾਇਤਪੂਜਕ ਅਤੇ ਕਾਲੇ ਧਨ ਦੀ ਅੰਤਿਮ ਠਾਹਰ ਬਣ ਚੁੱਕੇ ਹਨ। ਇਹ ਤਬਦੀਲੀ ਦੇ ਖਿਲਾਫ ਹਨ। ਇਹ ਸਾਂਝੇ ਪਰਿਵਾਰ, ਸਮਾਜਕ ਸਾਂਝਾਂ ਦੇ ਖਿਲਾਫ਼ ਭੁਗਤ ਰਹੇ ਹਨ। ਇਹਨਾਂ ਪਰਿਵਾਰਾਂ 'ਚ ਪਲਦੇ ਅਤੇ ਰਹਿੰਦੇ ਵਿਅਕਤੀ, ਸਮਾਜਕ ਜਿੰਮੇਵਾਰੀਆਂ ਪ੍ਰਤੀ ਬੇਮੁੱਖ ਅਤੇ ਸਵੈ ਮੋਹ ਦੀ ਕੱਚੀ ਗੜ੍ਹੀ 'ਚ ਕੈਦ ਹੋ ਚੁੱਕੇ ਹਨ। ਹੁਣ, ਟੁੱਟ ਭੱਜ ਨੂੰ ਕੋਸਣ ਦੀ ਬਜਾਏ, ਪਰਿਵਾਰਾਂ ਦੇ ਜਨਮ ਲੈ ਰਹੇ ਨਵੇਂ ਰੂਪਾਂ ਨੂੰ ਅਪਨਾਉਣ ਦੀ ਲੋੜ ਹੈ। ਇਹ ਨਵੇਂ ਭਾਈਚਾਰੇ ਸਮਾਜਕ ਕਾਇਆ ਕਲਪ 'ਚ ਲੱਗੇ, ਅਗਾਂਹਵਧੂ ਸਭਿਆਚਾਰ ਅਤੇ ਵਾਤਾਵਰਣ ਦੀ ਸਾਂਭ ਸੰਭਾਲ ਕਰਨ ਵਾਲੀਆਂ ਜੱਥੇਬੰਦੀਆਂ ਸਭਾਵਾਂ ਦੇ ਸਮੂਹ ਹਨ, ਜੋ ਰਵਾਇਤ ਦੀਆਂ ਰੂੜੀਆਂ 'ਤੇ ਪਲਣ ਦੀ ਬਜਾਏ, ਜਮਹੂਰੀ, ਧਰਮ ਨਿਰਪੇਖ, ਭਵਿੱਖਮੁਖੀ ਮਨੁੱਖੀ ਕਦਰਾਂ-ਕੀਮਤਾਂ ਨਾਲ ਵਿਗਸਣਗੇ। ਮਿਲ ਰਹੀ ਖੁੱਲ੍ਹ 'ਚ ਕੁਰਾਹਿਆਂ ਤੋਂ ਬਚਦਿਆਂ, ਆਓ! ਜੁਆਕ ਪਾਲਣ ਦੇ ਨਾਲ-ਨਾਲ ਉਸਰ ਰਹੇ ਇੰਨ੍ਹਾਂ ਨਵੇਂ ਘਰਾਂ ਦੀ ਸਿਰਜਣਾ 'ਚ ਆਪੋ ਆਪਣਾ ਯੋਗਦਾਨ ਪਾਈਏ। ਇਹੀ ਸਾਡੇ ਬੱਚਿਆਂ ਅਤੇ ਸੁੱਚੀਆਂ ਮਨੁੱਖੀ ਸਾਂਝਾਂ ਦੀ ਰੱਖਿਆ ਦੀ ਜਾਮਨੀ ਬਣਨਗੇ।

*gondarasa@yahoo.com*

# ਸਮਾਜਕ ਇਨਕਲਾਬੀ, ਚੋਣਾਂ ਦੀ ਬਜਾਏ, ਅਗਲੀ ਪੀੜ੍ਹੀ ਬਾਰੇ ਸੋਚਦੇ ਹਨ



**ਕੇ.ਵੀਰਾਮਨੀ**

**ਪੇਰੀਆਰ ਵੱਲੋਂ ਸ਼ੁਰੂ ਕੀਤੇ ਮਿਸ਼ਨ ਸੰਬੰਧੀ ਨਾਮਵਰ ਅਥੀਈਸਟ, ਮਨੀਅੰਮਾਈ ਯੂਨੀਵਰਸਿਟੀ, ਤਾਮਿਲਨਾਡੂ ਦੇ ਚਾਂਸਲਰ ਅਤੇ ਦ੍ਰਾਵੜੀਅਨ ਕੜਗਮ ਲਹਿਰ ਦੇ ਆਗੂ ਕੇ. ਵੀਰਾਮਨੀ ਨਾਲ ਹੋਈ ਗੱਲਬਾਤ ਦੇ ਪ੍ਰਮੁੱਖ ਅੰਸ਼ ਪਾਠਕਾਂ ਲਈ ਪੇਸ਼ ਹਨ।**

? **ਪੇਰੀਆਰ ਦੀ ਲਹਿਰ, ਹਾਲੇ ਵੀ ਸੰਘਰਸ਼ੀਲ ਹੈ ਅਤੇ ਇਸ ਨੇ ਕਈ ਲੜਾਈਆਂ ਜਿੱਤੀਆਂ ਹਨ, ਪਰ ਇਸ ਵੱਲੋਂ ਯੁੱਧ ਦਾ ਜਿੱਤਣਾ ਬਾਕੀ ਹੈ। ਜਾਤੀ ਪ੍ਰਬੰਧ, ਮਨੁੱਖੀ ਪਤਨ ਖਿਲਾਫ਼ ਲੜਾਈ ਵਿੱਚ ਪੇਰੀਆਰ ਨੇ ਰੈਸ਼ਨੇਲਿਜ਼ਮ ਨੂੰ ਬਹੁਤ ਹੀ ਪ੍ਰਭਾਵਸ਼ਾਲੀ ਢੰਗ ਨਾਲ ਵਰਤਿਆ। ਮੇਰੇ ਖਿਆਲ 'ਚ ਪੇਰੀਆਰ ਲਈ ਇਹ ਵੱਡੀ ਚੁਣੌਤੀ ਸੀ?**

➢ ਬਿਨਾਂ ਸ਼ੱਕ, ਇਹ ਹਾਲੇ ਵੀ, ਬਹੁਤ ਸਾਰੇ ਪੜ੍ਹਿਆਂ-ਲਿਖਿਆਂ ਲਈ ਕਲੰਕ ਵਾਂਗ ਹੈ। ਕਥਿਤ 'ਪੜ੍ਹੇ ਲਿਖੇ' ਹਾਲੇ ਵੀ ਰੈਸ਼ਨੇਲਿਜ਼ਮ ਨੂੰ ਨਫ਼ਰਤ ਕਰਦੇ ਹਨ ਕਿਉਂਕਿ ਮੌਜੂਦਾ ਵਿਦਿਅਕ ਢਾਂਚਾ, ਵਿਗਿਆਨਕ ਨਜ਼ਰੀਏ ਲਈ ਪ੍ਰੇਰਿਤ ਨਹੀਂ ਕਰਦਾ। ਕਿਸਮਤਵਾਦ 'ਚ ਉਹਨਾਂ ਦਾ ਵਿਸ਼ਵਾਸ਼ ਅਤੇ ਕਰਮ ਦਾ ਸਿਧਾਂਤ ਉਹਨਾਂ ਦੀਆਂ ਸਾਰੀਆਂ ਵਿਦਿਅਕ ਪ੍ਰਾਪਤੀਆਂ ਦਾ ਨਾਸ਼ ਕਰ ਦਿੰਦਾ ਹੈ। ਅਨਜਾਣ ਲੋਕਾਂ ਦੀ ਲੁੱਟ ਕਰਨ ਲਈ, ਉਹ ਆਪਣੀ ਵਿਦਿਆ ਦਾ ਇਸਤੇਮਾਲ ਕਰਦੇ ਹਨ।

? **ਆਮ ਰਾਇ ਹੈ ਕਿ ਰੈਸ਼ਨੇਲਿਜ਼ਮ, ਸਮਾਜਕ ਸਦਾਚਾਰਕ ਕੋਡ ਨੂੰ ਪਰੇ ਧੱਕਦਾ ਹੈ। ਇਸ ਨਾਲ ਬਦਇਖ਼ਲਾਕੀ ਅਤੇ ਬਦਅਮਨੀ ਫੈਲੇਗੀ ਤੇ ਸਮਾਜਕ ਤਾਣਾ-ਬਾਣਾ ਤਬਾਹ ਹੋ ਜਾਵੇਗਾ। ਤੁਹਾਡੀ ਕੀ ਰਾਇ ਹੈ।**

➢ ਇਹ ਵੱਡੀਆਂ ਮਿੱਥਾਂ 'ਚੋਂ ਇੱਕ ਹੈ, ਜੋ ਸਥਾਪਤੀ ਨੇ ਫੈਲਾਈਆਂ ਹਨ। 'ਮਹਾਨ' ਕਾਂਸ਼ੀ ਦਾ ਸ਼ੰਕਰਾਚਾਰੀਆ ਸਲਾਖ਼ਾਂ ਪਿੱਛੇ ਹੈ ਅਤੇ ਕਤਲ ਦੇ ਕੇਸ ਦਾ ਸਾਹਮਣਾ ਕਰ ਰਿਹਾ ਹੈ। ਇੱਕ ਹੋਰ ਅਰਚਨਾ ਦੇਵਨਾਥਨ ਨੇ ਕਾਦੀਪੁਰਮ ਦੇ ਮੰਦਰ 'ਚ ਕਈ ਔਰਤਾਂ ਨਾਲ ਜਬਰ ਜਿਨਾਹ ਕੀਤਾ। ਹਾਲ ਹੀ ਵਿੱਚ, ਪੋਪ ਵਿਸ਼ਵ ਕੈਥੋਲਿਕ ਚਰਚ ਦੇ ਮੁਖੀ ਨੇ ਅਣਗਿਣਤ ਪਾਦਰੀਆਂ ਤੇ ਬਿਸ਼ਪਾ ਦੀਆਂ ਅਣਸਦਾਚਾਰਕ ਕਰਤੂਤਾਂ ਬਾਰੇ ਸ਼ਰੇਆਮ ਇਕਬਾਲ ਕੀਤਾ ਹੈ ਅਤੇ ਉਹਨਾਂ ਵੱਲੋਂ ਮਾਸੂਮ ਲੜਕਿਆਂ ਨਾਲ ਕੀਤੀਆਂ ਪਾਪੀ ਹਰਕਤਾਂ ਬਾਰੇ ਮੁਆਫ਼ੀ ਮੰਗੀ ਹੈ। ਪੁਟਾਪਾਰਥੀ ਸਾਈਂ ਬਾਬਾ, ਜੋ ਆਪਣੇ ਆਪ ਨੂੰ 'ਰੱਬ ਦਾ ਅਵਤਾਰ' ਸਮਝਦਾ ਹੈ, ਉੱਤੇ ਇੱਕ ਵਿਦੇਸ਼ੀ ਨੇ ਬਦਫੈਲੀ ਦੇ ਦੋਸ਼ ਲਾਏ ਹਨ। ਉਸ ਨੇ ਸਾਈਂ ਬਾਬਾ ਨੂੰ 'ਰਾਤ ਦਾ ਅਵਤਾਰ' ਦੀ ਸੰਗਿਆ ਦਿੱਤੀ ਹੈ। ਇਹ ਤਾਂ ਬੋਹਲ ਦਾ ਇੱਕ ਦਾਣਾ ਹੈ। ਇਸ ਦਾ ਕੀ ਮਤਲਬ ਹੈ? ਅਸੀਂ ਸੌਖਿਆਂ ਹੀ ਇਹ ਸਿੱਟਾ ਕੱਢ ਸਕਦੇ ਹਾਂ ਕਿ ਰੈਸ਼ਨੇਲਿਜ਼ਮ ਜ਼ਿਆਦਾ ਜਿੰਮੇਵਾਰ ਹੈ, ਜੋ ਆਪਣੀਆਂ ਗਲਤੀਆਂ ਨੂੰ ਮੰਨਦਾ ਹੈ ਅਤੇ ਉਹਨਾਂ ਨੂੰ ਸੁਧਾਰਨ ਲਈ ਤਤਪਰ ਹੈ। ਅਜੀਬ ਗੱਲ ਹੈ, ਕੀ ਤੁਸੀਂ ਕਦੇ ਅਜਿਹੇ ਰੈਸ਼ਨੇਲਿਸਟ ਨੂੰ ਮਿਲੇ ਹੋ, ਜਿਸ 'ਤੇ ਬਦਇਖਲਾਕੀ ਦੇ ਅਜਿਹੇ ਦੋਸ਼ ਲੱਗੇ ਹੋਣ। ਇੱਕ ਰੈਸ਼ਨੇਲਿਸਟ, ਪ੍ਰੀਭਾਸ਼ਾ ਪੱਖੋਂ ਹੀ, ਵੱਧ ਮਾਨਵਵਾਦੀ, ਵੱਧ ਸਵੈ-ਸਤਿਕਾਰ ਵਾਲਾ ਹੁੰਦਾ ਹੈ।

? **ਪੱਛਮੀ ਅਤੇ ਭਾਰਤੀ ਰੈਸ਼ਨੇਲਿਜ਼ਮ ਵਿੱਚ ਕੀ ਵਖਰੇਵਾਂ ਸਮਝਦੇ ਹੋ।**

➢ ਪੱਛਮ ਵਿੱਚ ਰੈਸ਼ਨੇਲਿਜ਼ਮ, ਸਿਰਫ਼ ਬੁਧੀਜੀਵੀਆਂ ਤੱਕ ਸੀਮਿਤ ਹੈ। ਇਹ ਸਿਰਫ਼ ਸਿਧਾਂਤਕ ਦਿਲਚਸਪੀ ਦਾ ਮਸਲਾ ਹੈ ਅਤੇ ਸ਼ਾਇਦ ਤੁਰੰਤ ਕਿਸੇ ਸਮਾਜਕ ਐਕਸ਼ਨ ਦੀ ਮੰਗ ਨਹੀਂ ਕਰਦਾ। ਭਾਰਤ ਵਿੱਚ ਆਬਾਦੀ ਦੇ ਵੱਡੇ ਹਿੱਸੇ ਦੀ ਮੁਕਤੀ ਲਈ ਰੈਸ਼ਨੇਲਿਜ਼ਮ ਇੱਕੋ ਇੱਕ ਸਾਧਨ ਹੈ ਅਤੇ ਉਹਨਾਂ ਦੇ ਹੱਕਾਂ ਦੀ ਪ੍ਰਾਪਤੀ ਦਾ ਹਥਿਆਰ ਵੀ।

? **ਵਿਗਿਆਨ ਵਿੱਚ ਜਦੋਂ ਵੀ ਕੋਈ ਨਵੀਂ ਵਿਆਖਿਆ ਆਉਂਦੀ ਹੈ, ਬੁਨਿਆਦੀ ਧਾਰਨਾਵਾਂ ਅਤੇ ਵਿਸ਼ਵਾਸ਼ ਬਦਲਦੇ ਰਹਿੰਦੇ ਹਨ। ਕੀ ਰੈਸ਼ਨੇਲਿਜ਼ਮ ਇਸ ਵਰਤਾਰੇ ਨੂੰ ਮੰਨਦਾ ਹੈ।**

➢ ਕਿਉਂ ਨਹੀਂ, ਇਹ ਸਾਡੀ ਸੋਚ ਅਤੇ ਅਨੁਭਵ 'ਤੇ ਨਿਰਭਰ ਕਰਦਾ ਹੈ। ਜੋ ਅੱਜ ਠੀਕ ਹੈ, ਉਹ ਕੱਲ ਗਲਤ ਹੋ ਸਕਦਾ ਹੈ। ਪੇਰੀਆਰ ਨੇ ਇੱਕ ਵਾਰ ਕਿਹਾ ਸੀ, 'ਅੱਜ ਤੁਸੀਂ ਇੱਕ ਇਨਕਲਾਬੀ ਵਜੋਂ ਮੇਰੀ ਪ੍ਰਸੰਸਾ ਕਰਦੇ ਹੋ, ਸੌ ਸਾਲ ਬਾਅਦ ਅਜਿਹੇ ਲੋਕ ਹੋਣਗੇ ਜੋ ਕਹਿਣਗੇ, ਇੱਥੇ ਇੱਕ ਰਾਮਾਸੁਆਮੀ ਨਾਂ ਦਾ ਰੈਸ਼ਨੇਲਿਸਟ ਪ੍ਰਤੀਕ੍ਰਿਆਵਾਦੀ ਹੁੰਦਾ ਸੀ।' ਜਦੋਂ ਚੀਜਾਂ ਅਤੇ ਸਮਾਂ ਬਦਲਦਾ ਹੈ, ਗਿਆਨ ਵੀ ਆਪਣੀਆਂ ਹੱਦਾਂ ਨੂੰ ਵਧਾਉਂਦਾ ਹੈ। ਸ਼ਰਧਾਲੂ ਨਾਲੋਂ ਇੱਕ ਰੈਸ਼ਨੇਲਿਸਟ ਦਾ ਮਨ ਖੁੱਲ੍ਹਾ ਹੁੰਦਾ ਹੈ। **ਜੇ ਇਸ ਤਰ੍ਹਾਂ ਨਹੀਂ ਤਾਂ ਉਹ ਰੈਸ਼ਨੇਲਿਸਟ ਨਹੀਂ।**



? **ਕੀ ਸਮਾਜਕ ਅਸੂਲਾਂ ਬਾਰੇ ਨਵੀਂ ਪੀੜ੍ਹੀ, ਪੁਰਾਣੀ ਨਾਲੋਂ ਜ਼ਿਆਦਾ ਜਾਗਰੂਕ ਹੈ।**

➢ ਹਾਂ, ਇਹ ਇਸ ਕਰਕੇ ਹੈ ਕਿ ਨੌਜਵਾਨ ਪੀੜ੍ਹੀ, ਆਧੁਨਿਕ ਸਮਾਜ ਅਤੇ ਜ਼ਿੰਦਗੀ ਦੇ ਬਹੁਤ ਸਾਰੇ ਗੁੰਝਲਦਾਰ ਪੱਖਾਂ ਬਾਰੇ ਬਹੁਤ ਜ਼ਿਆਦਾ ਨੇੜਿਓਂ ਗੁਜ਼ਰੀ ਹੈ। ਇਸ ਦੇ ਹੋਰ ਵੀ ਕਈ ਪਹਿਲੂ ਹਨ। ਨੌਜਵਾਨ ਪੀੜ੍ਹੀ ਨਿਧੜਕ ਅਤੇ ਕਈ ਵਾਰ ਉਜੱਡਾਂ ਵਾਂਗ ਖੁੱਲ੍ਹੀ ਵੀ। ਇਹ ਉਹਨਾਂ ਦੀ ਸ਼ਕਤੀ ਵੀ ਹੈ ਅਤੇ ਕਮਜ਼ੋਰੀ ਵੀ।

? **ਭਾਰਤ 'ਚ ਹੋਰ ਕਿਹੜੇ ਆਗੂ ਹਨ ਜਿੰਨ੍ਹਾਂ ਨੇ ਰੈਸ਼ਨੇਲਿਜ਼ਮ ਦਾ ਪ੍ਰਚਾਰ ਕੀਤਾ। ਉਹ ਕਿੰਨੇ ਕੁ ਅਸਰਦਾਰ ਰਹੇ?**

➢ ਬੁੱਧ ਦੁਨੀਆਂ ਦਾ ਪਹਿਲਾ ਰੈਸ਼ਨੇਲਿਸ਼ਟ ਸੀ। ਪੇਰੀਆਰ ਤੋਂ ਸਿਵਾ, ਬਹੁਤ ਸਾਰੀਆਂ ਹਸਤੀਆਂ ਹਨ, ਜਿਵੇਂ ਐੱਮ.ਐੱਨ.ਰਾਏ, ਡਾ: ਅੰਬੇਦਕਰ, ਗੋਰਾ, ਜਵਾਹਰਲਾਲ ਨਹਿਰੂ, ਸ਼ਹੀਦ ਭਗਤ ਸਿੰਘ, ਐਰਗੀਨਰ ਅੱਨਾ, ਸਾਹੋਥਾਰਨ ਅਯਾਪਨ ਅਤੇ ਆਂਧਰਾ ਪ੍ਰਦੇਸ਼ ਦੇ ਰਾਮਾਸੁਆਮੀ ਚੌਧਰੀ ਆਦਿ।

? **ਦੁਨੀਆਂ 'ਚ ਇੱਥੇ ਬਹੁਤ ਸਾਰੇ ਵਿਗਿਆਨੀ ਅਤੇ ਆਗੂ ਹਨ ਜੋ ਰੈਸ਼ਨੇਲਿਜ਼ਮ ਦਾ ਪ੍ਰਚਾਰ ਕਰਦੇ ਹਨ। ਉਨ੍ਹਾਂ 'ਚੋਂ ਕੁਝ ਦਾ ਵੇਰਵਾ ਦਿਓ।**

➢ ਚਾਰਲਸ ਡਾਰਵਿਨ, ਸਿਗਮੰਡ ਫਰਾਇਡ, ਬਰਟਰਨਡ ਰਸਲ, ਬ੍ਰੈਡਲਾਫ, ਸਟੀਫਨ ਹਾਕਿੰਗ, ਕਾਰਲ ਸਗਨ, ਅਬਾਹਰਮ ਟੀ ਕਾਵੂਰ, ਡਾ: ਨਰਸਿੰਮਗ ਆਦਿ।

? **ਸਕੂਲੀ ਅਤੇ ਕਾਲਜ ਦੇ ਪਾਠਕ੍ਰਮ ਬਿਨਾਂ, ਰੈਸ਼ਨੇਲਿਜ਼ਮ ਦੇ ਪ੍ਰਚਾਰ ਦੀ ਗੱਲ ਅਧੂਰੀ ਰਹਿੰਦੀ ਹੈ। ਇਸ ਬਾਰੇ ਸਰਕਾਰ ਨੂੰ ਕਿਸ ਕਿਸਮ ਦੇ ਫੈਸਲਿਆਂ ਲਈ ਸੁਝਾਅ ਦਿਓਂਗੇ।**

➢ ਪਾਠਕ੍ਰਮ ਰਾਹੀਂ ਰੈਸ਼ਨੇਲਿਜ਼ਮ ਦੀ ਵਿੱਦਿਆ ਨੂੰ ਲਾਗੂ ਕਰਾਉਣ ਲਈ, ਅਸੀਂ ਲਗਾਤਾਰ ਕੇਂਦਰੀ ਅਤੇ ਰਾਜ ਸਰਕਾਰਾਂ 'ਤੇ ਦਬਾ ਪਾਉਂਦੇ ਰਹਿੰਦੇ ਹਾਂ। ਅਸੀਂ ਮਹਿਸੂਸ ਕਰਦੇ ਹਾਂ ਕਿ ਇਸ ਦਿਸ਼ਾ ਵਿੱਚ ਅਜੇ ਬਹੁਤ ਪੈਂਡਾ ਤਹਿ ਕਰਨ ਵਾਲਾ ਹੈ। ਮੈਂ ਖੁਸ਼ ਹਾਂ, ਪੈਰੀਆਰ ਦੇ ਆਦਰਸ਼ਾਂ ਤੋਂ ਪ੍ਰੇਰਿਤ, ਤਾਮਿਲਨਾਡੂ ਵਿੱਚ ਅਸੀਂ ਪਹਿਲੀ ਰੈਸ਼ਨੇਲਿਸ਼ਟ ਯੂਨੀਵਰਸਿਟੀ, ਸਥਾਪਤ ਕੀਤੀ ਹੈ ਜਿਸ ਦਾ ਨਾਂ 'ਪੈਰੀਆਰ ਮਨੀਆਮਾਈ ਯੂਨੀਵਰਸਿਟੀ' ਹੈ।

? **ਰੈਸ਼ਨੇਲਿਜ਼ਮ ਲਹਿਰ 'ਚ ਕੰਮ ਕਰਦਿਆਂ, ਤੁਹਾਡੇ ਨਿੱਜੀ ਅਨੁਭਵ ਵਿੱਚ, ਕੋਈ ਬਹੁਤ ਹੀ ਦੱਸਣਯੋਗ ਅਨੁਭਵ ਹੋਇਆ ਹੈ।**

➢ ਮੈਂ ਆਪਣੀਆਂ ਕਈ ਪ੍ਰਾਪਤੀਆਂ ਬਾਰੇ ਬਹੁਤ ਖੁਸ਼ ਹਾਂ। ਪ੍ਰੰਤੂ ਇਸ ਦੇ ਬਾਵਜੂਦ ਅਣਗਿਣਤ ਅੜਿੱਕਿਆਂ, ਵਿਘਨਾਂ, ਕੁਰਾਹਿਆਂ ਅਤੇ ਮਾਨਸਿਕ ਪ੍ਰੇਸ਼ਾਨੀਆਂ ਦੇ, ਅਸੀਂ ਹਜ਼ਾਰਾਂ ਮੁੰਡੇ ਕੁੜੀਆਂ ਨੂੰ ਰੈਸ਼ਨੇਲਿਸਟ ਬਨਾਉਣ 'ਚ ਕਾਮਯਾਬ ਹੋਏ ਹਾਂ। ਪੈਰੀਆਰ ਨੇ ਜੋ ਸੁਪਨਾ ਲਿਆ ਸੀ ਅਤੇ ਜੋ ਉਸ ਦੀ ਜ਼ਿੰਦਗੀ 'ਚ ਸਾਕਾਰ ਨਹੀਂ ਹੋਇਆ, ਅਸੀਂ ਤਾਮਿਲਨਾਡੂ ਸਰਕਾਰ ਤੋਂ ਕਾਨੂੰਨ ਰਾਹੀਂ ਉਹ ਕਰਵਾ ਲਿਆ ਹੈ। ਉਦਾਹਰਣ ਲਈ, ਸਵੈ-ਸਤਿਕਾਰ ਸ਼ਾਦੀਆਂ, ਪਛੜੀਆਂ ਸ਼੍ਰੇਣੀਆਂ ਲਈ 69% ਰੀਜ਼ਰਵੇਸ਼ਨ, ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਵਾਉਣਾ ਆਦਿ। ਸਾਡੀਆਂ ਇਹ ਪ੍ਰਾਪਤੀਆਂ ਬਿਨਾਂ ਕਿਸੇ ਖ਼ੂਨ-ਖਰਾਬੇ ਦੇ ਪ੍ਰਾਪਤ ਹੋਈਆਂ ਹਨ। ਨਾਲ ਦੀ ਨਾਲ ਸਾਨੂੰ ਇਸ ਗੱਲ ਦਾ ਵੀ ਅਹਿਸਾਸ ਹੈ ਕਿ ਹਾਲੇ ਬਹੁਤ ਲੰਮਾ ਰਸਤਾ ਤੈਅ ਕਰਨ ਵਾਲਾ ਹੈ।

? **ਦ੍ਰਾਵਿੜ ਕੜਗਮ ਦੀਆਂ ਨਿਰੰਤਰ ਕੋਸ਼ਿਸ਼ਾਂ, ਸੰਚਾਰ, ਵਪਾਰ ਅਤੇ ਸ਼ਹਿਰੀਕਰਨ ਦੇ ਉਭਾਰ ਨਾਲ ਤਾਮਿਲਨਾਡੂ ਵਿੱਚ ਜਾਤੀ ਪ੍ਰਥਾ ਦੀ ਪਕੜ ਅਤੇ ਜ਼ਹਿਰ ਦਾ ਅਸਰ ਘਟਿਆ ਮਹਿਸੂਸ ਹੁੰਦਾ ਹੈ। ਇਸ ਬਦਲੇ ਹੋਏ ਮੰਜ਼ਰ ਵਿੱਚ, ਦ੍ਰਾਵਿੜ ਕੜਗਮ ਵੱਲੋਂ ਹਾਲੇ ਵੀ ਜਾਤੀ ਪ੍ਰਥਾ ਵਿਰੁੱਧ ਲੜਾਈ ਦੀ ਕੀ ਪ੍ਰਸੰਗਕਤਾ ਹੈ।**

➢ ਜਾਤੀ ਖਿਲਾਫ਼ ਲੜਾਈ ਸੌਖਾ ਕੰਮ ਨਹੀਂ ਹੈ। ਇਹ 5 ਹਜ਼ਾਰ ਸਾਲ ਪੁਰਾਣਾ ਅੰਧਵਿਸ਼ਵਾਸ਼ ਹੈ। ਜਾਤੀ ਦੀਆਂ ਜੜ੍ਹਾਂ ਅਤੇ ਆਧਾਰ, ਰੱਬ, ਧਰਮ, ਕਰਮਕਾਂਡਾਂ, ਸ਼ਾਸ਼ਤਰਾਂ, ਪੁਰਾਣਾਂ, ਮਹਾਂਕਾਵਾਂ ਵਿੱਚ ਪਿਆ ਹੈ। ਇਸ ਲਈ ਇਹਨਾਂ ਤੋਂ ਛੁਟਕਾਰੇ ਲਈ, ਲੋਕਾਂ ਨੂੰ ਲਗਾਤਾਰ ਸਿੱਖਿਅਤ ਕਰਨਾ ਪੈਂਦਾ ਹੈ।

➢ ਦੂਜਾ ਵੱਡਾ ਅੜਿੱਕਾ, ਵੋਟਾਂ ਬੈਂਕ ਬਨਾਉਣ ਜਾਤਵਾਦ ਦਾ ਉਭਰਨਾ ਹੈ। ਜਾਤ ਦੇ ਆਧਾਰ 'ਤੇ ਬਣੇ ਵੋਟ ਬੈਂਕ ਨੂੰ ਸਿਆਸੀ ਪਾਰਟੀਆਂ ਝਪਟਣ ਲਈ ਤਿਆਰ ਰਹਿੰਦੀਆਂ ਹਨ। ਅਸੀਂ ਜਾਤੀ ਪ੍ਰਥਾ ਖਿਲਾਫ਼ ਪੰਜ ਸਾਲ ਜੋ ਪ੍ਰਚਾਰ ਕਰਦੇ ਹਾਂ, ਵੋਟਾਂ ਦੌਰਾਨ, ਪੰਜ ਦਿਨਾਂ 'ਚ ਉਹ ਸਾਰਾ ਕੁਝ ਢਹਿ ਢੇਰੀ ਹੋ ਜਾਂਦਾ ਹੈ।

ਸਾਡਾ ਸੰਘਰਸ਼ ਇਸ ਤਰ੍ਹਾਂ ਜਾਰੀ ਹੈ:

ੳ) ਪਿੰਡਾਂ 'ਚ ਜਾਤ ਆਧਾਰਤ ਸਰਗਰਮੀਆਂ ਖਿਲਾਫ਼ ਪ੍ਰੇਪਾਗੰਡਾ।

ਅ) ਇਸ ਖਿਲਾਫ਼ ਅਸੀਂ ਵਿਸ਼ੇਸ਼ ਮੁਹਿੰਮ ਵਿਢਦੇ ਹਾਂ। ਜਾਤੀ ਪ੍ਰਥਾ ਖਿਲਾਫ਼ ਲੜਾਈ, ਮੁੱਖ ਤੌਰ 'ਤੇ ਲੋਕਾਂ ਦੇ ਮਨਾਂ 'ਚ ਲੜੀ ਜਾਣੀ ਹੈ। ਜੋ ਔਖਾ ਅਤੇ ਪਹਾੜੀ ਕਾਰਜ ਹੈ।

ੲ) ਅਸੀਂ ਅੰਤਰਜਾਤੀ ਵਿਆਹਾਂ ਨੂੰ ਉਤਸ਼ਾਹਤ ਕਰਦੇ ਹਾਂ।

ਦ੍ਰਾਵਿੜ ਕੜਗਮ, ਗੈਰਸਿਆਸੀ ਲਹਿਰ ਹੈ ਜੋ ਕਦੇ ਚੋਣ ਨਹੀਂ ਲੜਦੀ, ਜੋ ਇਸ ਨੂੰ ਜਾਤ ਆਧਾਰਤ ਸਿਆਸਤ ਤੋਂ ਬਚਾਉਂਦੀ ਹੈ। ਇਹ ਹੈਰਾਨੀ ਵਾਲੀ ਗੱਲ ਨਹੀਂ ਕਿ ਇਸ ਦੀ ਲੜਾਈ ਸਮਝੌਤਾ ਰਹਿਤ ਅਤੇ ਸਪੱਸ਼ਟ ਹੈ।

**? ਪੇਰੀਆਰ ਦੇ ਆਦਰਸ਼ਾਂ 'ਤੇ ਦ੍ਰਾਵਿੜ ਪਾਰਟੀਆਂ ਕਿੰਨਾ ਕੁ ਪਹਿਰਾ ਦਿੰਦੀਆਂ ਹਨ।**

> ਇਸ ਸੁਆਲ ਦਾ ਜੁਆਬ ਦੇਣਾ ਥੋੜਾ ਔਖਾ ਹੈ। ਫਿਰ ਵੀ ਮੈਂ ਮੁਲਾਕਾਤ ਦੀ ਨੈਤਿਕਤਾ ਦਾ ਪਾਬੰਦ ਹਾਂ।

ਦ੍ਰਾਵਿੜ ਮੁਨੇਰਤਾ ਕੜਗਮ, ਪਾਰਟੀ ਪੇਰੀਆਰ ਦੇ ਕਈ ਆਦਰਸ਼ਾਂ 'ਤੇ ਢੁੱਕਦੀ ਹੈ। ਦੂਜੀਆਂ ਪਾਰਟੀਆਂ ਨਹੀਂ ਢੁੱਕਦੀਆਂ। ਉਹ ਸਿਰਫ਼ ਪੇਰੀਆਰ ਦੀ ਤਸਵੀਰ ਵਰਤਦੀਆਂ ਹਨ। ਮੋਟੇ ਤੌਰ 'ਤੇ ਸਿਆਸੀ ਪਾਰਟੀਆਂ ਵੋਟਾਂ ਅਤੇ ਅਹੁਦਿਆਂ ਪਿੱਛੇ ਭੱਜਦੀਆਂ ਹਨ। ਇਸ ਲਈ ਪੇਰੀਆਰ ਦੇ ਆਦਰਸ਼ ਉਹਨਾਂ ਨੂੰ ਵਾਂਗ ਨਹੀਂ ਖਾਂਦੇ। ਯਾਦ ਰੱਖੋ, ਪੇਰੀਆਰਵਾਦ ਕਿਸੇ ਵੀ ਕਿਸਮ ਦੇ ਸਮਝੌਤੇ ਦੀ ਇਜ਼ਾਜ਼ਤ ਨਹੀਂ ਦਿੰਦਾ।

**? ਦ੍ਰਾਵਿੜ ਕੜਗਮ ਔ ਰਤਾਂ ਦੇ ਹੱਕਾਂ ਦੀ ਪਹਿਲੀ ਤੇ ਅਸਲੀ ਚੈਂਪੀਅਨ ਹੈ। ਇਸ ਲਹਿਰ 'ਚ ਔਰਤ ਆਗੂ ਕਿੱਥੇ ਹਨ।**

> ਬਿਨਾਂ ਛੱਡ, ਦ੍ਰਾਵਿੜ ਕੜਗਮ ਦਾ ਇੱਕ ਵੱਖਰਾ ਇਸਤਰੀ ਵਿੰਗ ਹੈ। ਦ੍ਰਾਵਿੜ ਕੜਗਮ ਪਹਿਲੀ ਸਮਾਜਕ ਲਹਿਰ ਹੈ, ਜਿਸ ਦੀ ਪ੍ਰਧਾਨ ਮਨੀਆਮਾਈ ਬਣੀ। ਸਾਡੇ ਇਸਤਰੀ ਵਿੰਗ 'ਚ, ਵਕੀਲ, ਡਾਕਟਰ, ਇੰਜੀਨੀਅਰ, ਖੇਤੀਬਾੜੀ ਗ੍ਰੈਜੂਏਟ ਅਤੇ ਅਧਿਕਾਰੀ ਆਦਿ ਸ਼ਾਮਿਲ ਹਨ। ਜੋ ਜਥੇਬੰਦੀ ਦੁਆਰਾ ਚਲਾਈਆਂ ਜਾਂਦੀਆਂ ਐਜੀਟੇਸ਼ਨਾਂ ਅਤੇ ਸਰਗਰਮੀਆਂ 'ਚ ਲਗਾਤਾਰ ਭਾਗ ਲੈਂਦੀਆਂ ਹਨ। ਜਿੰਨ੍ਹਾਂ 'ਚੋਂ ਕੁਝ ਦੇ ਨਾਂ ਹਨ।

* ਡਾ: ਪੀਰੇਨੂਥਾਲਸੈਲਵੀ, ਫਿਜ਼ੀਸ਼ੀਅਨ, ਡਿਪਟੀ ਜਨਰਲ ਸਕੱਤਰ।
* ਅਰੁਨਮੌਜ਼ੀ, ਵਕੀਲ, ਪ੍ਰਾਪੇਗੰਡਾ ਸੈਕਟਰੀ।
* ਵੀਰਾਮਾਰਥੀਨੀ, ਵਕੀਲ, ਲਿਟਰੇਰੀ ਐਸੋਸੀਏਸ਼ਨ ਵਿੰਗ ਸਕੱਤਰ।
* ਪਾਰਵਥੀ, ਪੌਲਿਟੀਕਲ ਬਿਊਰੋ ਮੈਂਬਰ।
* ਥੀਰੁਮਾਗਲ, ਪੇਰੀਆਰ ਸੈਲਫਰੈਸਪੈਕਟ ਮੈਰਿਜ਼ ਬਿਊਰੋ।
* ਥਾਨਗਮ, ਨਾਰਥ ਮਦਰਾਸ ਡੀਕੇ ਆਰਗੇਨਾਈਜ਼ਰ।
* ਕੇਲਸੇਲਵੀ, ਪੇਰੀਆਰ ਵੁੱਮੈਨਜ਼ ਆਰਗੇਨਾਈਜੇਸ਼ਨ।

**? ਕੀ ਤੁਸੀਂ ਡੀ.ਕੇ ਦਾ ਕੋਈ ਸਿਆਸੀ ਭਵਿੱਖ ਦੇਖਦੇ ਹੋ।**

> ਸਪੱਸ਼ਟ ਤੌਰ 'ਤੇ ਇਹ ਸੁਆਲ ਬੇਲੋੜਾ ਅਤੇ ਕੁਥਾਂ ਹੈ। ਡੀ.ਕੇ. ਇਹ ਸਿਆਸੀ ਪਾਰਟੀ ਨਹੀਂ ਹੈ, ਇਸ ਲਈ ਇਸ ਦੇ ਸਿਆਸੀ ਭਵਿੱਖ ਦਾ ਕੋਈ ਮੁੱਦਾ ਨਹੀਂ ਹੈ। ਇਹ ਪਹਿਲਾਂ ਅਤੇ ਮੁੱਖ ਤੌਰ 'ਤੇ ਇੱਕ ਸਮਾਜਕ ਇਨਕਲਾਬੀ ਲਹਿਰ ਹੈ। ਇਸ ਲਈ, ਇਸ ਨੂੰ ਸਿਆਸੀ ਭਵਿੱਖ ਦੀ ਆਸ ਨਹੀਂ ਹੈ। ਇਹ ਲਹਿਰ, ਲੋਕਾਂ ਦੇ ਸਹਿਯੋਗ ਨਾਲ ਚੱਲ ਰਹੀ ਹੈ। ਇਹ ਸਹੀ ਸਿਆਸੀ ਪਾਰਟੀ ਦੀ ਨਿਸ਼ਾਨਦੇਹੀ ਕਰਕੇ, ਲੋਕਾਂ ਨੂੰ ਉਸ ਪਾਰਟੀ ਨੂੰ ਵੋਟਾਂ ਪਾਉਣ ਲਈ ਹਦਾਇਤ ਦਿੰਦੀ ਹੈ। ਇਸ ਤੋਂ ਲੋਕਾਂ ਦੀ ਡੀ.ਕੇ. 'ਚ ਭਰੋਸੇਯੋਗਤਾ ਦਾ ਪਤਾ ਚੱਲਦਾ ਹੈ। ਸਮਾਜਕ ਇਨਕਲਾਬੀ, ਚੋਣਾਂ ਦੀ ਬਜਾਏ, ਅਗਲੀ ਪੀੜ੍ਹੀ ਬਾਰੇ ਸੋਚਦੇ ਹਨ।

ਜੇ ਪਿਛਲੇ ਸਮੇਂ ਦੀ ਟੋਹ ਲਈਏ ਤਾਂ ਤੱਥ ਇਹ ਹੈ ਕਿ ਕੇਵਲ ਉਹੀ ਪਾਰਟੀਆਂ, ਰਾਜ ਅਤੇ ਕੇਂਦਰ ਵਿੱਚ ਸੱਤਾ ਪ੍ਰਾਪਤ ਕਰ ਸਕਦੀਆਂ ਹਨ ਜਿੰਨ੍ਹਾਂ ਦੀ ਡੀ.ਕੇ. ਨੇ ਹਮਾਇਤ ਕੀਤੀ। ਇਸ ਤੋਂ ਸਾਡੇ ਸਟੈਂਡ ਦੀ ਪ੍ਰੋੜਤਾ ਹੁੰਦੀ ਹੈ। ਡੀ.ਕੇ. ਲਈ ਇਸ ਤੋਂ ਵੱਧ ਕੋਈ ਮਨਸ਼ਾ ਨਹੀਂ, ਕਿ ਉਹ ਲੋਕਾਂ ਦੇ ਸਿਆਸੀ ਗਾਈਡ ਦਾ ਕੰਮ ਕਰਦੀ ਹੈ।

**? ਕੀ ਕੋਈ 'ਰੱਬ' ਨੂੰ ਮੰਨਣ ਵਾਲਾ ਵਿਅਕਤੀ ਡੀ.ਕੇ. ਦਾ ਮੈਂਬਰ ਬਣ ਸਕਦਾ ਹੈ।**

> ਬਿਲਕੁਲ ਨਹੀਂ। ਅਸੀਂ ਉਸ ਵਿਅਕਤੀ ਨੂੰ ਮੈਂਬਰ ਨਹੀਂ ਬਣਾਉਂਦੇ ਜੋ ਸਾਡੇ ਸਿਧਾਂਤ ਨੂੰ ਪੂਰੀ ਤਰ੍ਹਾਂ ਨਹੀਂ ਮੰਨਦਾ। ਅਸੀਂ Quality Oriented ਹਾਂ, Quantity Oriented ਨਹੀਂ। ਗਿਣਤੀ ਦੀ ਖੇਡ 'ਚ ਸਾਡਾ ਵਿਸ਼ਵਾਸ਼ ਨਹੀਂ। ਉਹਨਾਂ ਦਾ ਰੈਸ਼ਨੇਲਿਜ਼ਮ ਨੂੰ ਸਵੀਕਾਰ ਕਰਨਾ ਅਤੇ ਜਿਉਣ ਦਾ ਢੰਗ ਬਣਾਉਣਾ ਜ਼ਰੂਰੀ ਹੈ। (ਰੈਸ਼ਨੇਲਿਜ਼ਮ:- ਬੁੱਧੀਵਾਦ, ਯੁਕਤੀਵਾਦ, ਕਾਰਨਵਾਦ)।

ਅਨੁ: ਅ.ਗ.

## ਸਿਲਵਰ ਜੁਬਲੀ ਅੰਕ

ਮੈਗਜ਼ੀਨ ਦਾ ਮਈ-ਜੂਨ ਅੰਕ ਤਰਕਸ਼ੀਲ ਲਹਿਰ ਦੇ ਸਿਲਵਰ ਜੁਬਲੀ ਵਰ੍ਹੇ ਨੂੰ ਸਮਰਪਿਤ ਹੋਵੇਗਾ। ਜਿਸ ਵਿੱਚ ਇਨ੍ਹਾਂ ਵਰ੍ਹਿਆਂ ਦੀਆਂ ਪ੍ਰਾਪਤੀਆਂ, ਲਹਿਰ ਦਾ ਲੇਖਾ-ਜੋਖਾ ਤੇ ਮੈਗਜ਼ੀਨ 'ਚ ਛਪਣ ਵਾਲੀਆਂ ਵਿਸ਼ੇਸ਼ ਰਚਨਾਵਾਂ ਨੂੰ ਮੁੜ ਪ੍ਰਕਾਸ਼ਿਤ ਕੀਤਾ ਜਾਵੇਗਾ। ਲੇਖਕਾਂ, ਲਹਿਰ ਦੇ ਹਮਦਰਦਾਂ ਤੇ ਪਾਠਕਾਂ ਨੂੰ ਇਸ ਵਿਸ਼ੇਸ਼ ਅੰਕ ਲਈ ਸਹਿਯੋਗ ਕਰਨ ਦੀ ਸਨਿਮਰ ਬੇਨਤੀ ਹੈ।

ਸੂਬਾ ਐਗਜ਼ੈਕਟਿਵ ਕਮੇਟੀ ਦੇ ਫੈਸਲੇ ਅਨੁਸਾਰ ਸਿਲਵਰ ਜੁਬਲੀ ਅੰਕ ਨੂੰ ਫਰੀਦਕੋਟ 'ਚ ਕੀਤੇ ਜਾਣ ਵਾਲੇ ਵਿਸ਼ੇਸ਼ ਸਮਾਰੋਹ 'ਚ ਰਿਲੀਜ਼ ਕੀਤਾ ਜਾਵੇਗਾ, ਜਿਸ ਵਿੱਚ ਤਰਕਸ਼ੀਲ 'ਚ ਛਪਣ ਵਾਲੇ ਲੇਖਕਾਂ ਦਾ ਮਾਣ-ਸਨਮਾਨ ਵੀ ਹੋਵੇਗਾ।

ਅਦਾਰਾ ਤਰਕਸ਼ੀਲ





# ਮਾਨਵਵਾਦ ਅਤੇ ਔਰਤਾਂ ਦੇ ਹੱਕ

ਮਿਸ ਕ੍ਰਿਸਟੀਨ ਮਾਈਲ



ਮੈਂ ਨਾਰਵੇ ਦੀ ਮਾਨਵਵਾਦੀ ਸਭਾ ਦੀ ਸਕੱਤਰ ਹਾਂ, ਸਾਡਾ ਜੋਰ ਮਾਨਵਵਾਦ ਨੂੰ ਤਕੜਾ ਕਰਨਾ, ਧਰਮ ਅਤੇ ਵਿਸ਼ਵਾਸ਼ ਦੀ ਆਜ਼ਾਦੀ ਦੇ ਨਾਲ-ਨਾਲ ਵੱਖ-ਵੱਖ ਧਾਰਮਿਕ ਅਤੇ ਗੈਰ-ਧਾਰਮਿਕ ਸਭਾਵਾਂ ਪ੍ਰਤੀ ਬਰਾਬਰੀ ਦੇ ਰਵੱਈਏ ਵਾਸਤੇ ਕੰਮ ਕਰਨਾ ਹੈ। ਮੈਂ ਔਰਤਾਂ ਦੇ ਹੱਕਾਂ ਬਾਰੇ ਕੰਮ ਕਰਦੀ ਹਾਂ। ਇਸ ਬਾਰੇ ਮੈਂ ਪਿਛਲੇ ਦਸ ਸਾਲਾਂ ਤੋਂ ਯਤਨਸ਼ੀਲ ਹਾਂ।

### ਨਾਰਵੇ ਅਤੇ ਬਰਾਬਰੀ

ਦੂਜੇ ਮੁਲਕਾਂ ਦੇ ਮੁਕਾਬਲੇ, ਨਾਰਵੇ ਵਿੱਚ ਔਰਤਾਂ ਦੀ ਸਥਿਤੀ ਚੰਗੀ ਹੈ। ਅੰਕੜੇ ਦੱਸਦੇ ਹਨ ਕਿ ਨਾਰਵੇ ਵਿੱਚ ਉਚੇਰੀ ਵਿੱਦਿਆ ਲੈਣ ਵਾਲੀਆਂ ਔਰਤਾਂ, ਮਰਦਾਂ ਨਾਲੋਂ ਜ਼ਿਆਦਾ ਹਨ। ਨਾਰਵੇ ਵਿੱਚ ਔਰਤਾਂ ਦੀ ਕੰਮ ਅਤੇ ਸਿਆਸਤ ਵਿੱਚ ਵਾਹਵਾ ਚੰਗੀ ਭਾਗੀਦਾਰੀ ਹੈ। ਫੇਰ ਵੀ ਨਾਰਵੇ ਦੀ ਕਿਰਤ ਮੰਡੀ ਮਰਦ ਪੱਖੀ ਹੈ ਅਤੇ ਸਾਨੂੰ 'ਇੱਕੋ ਕੰਮ, ਇੱਕੋ ਤਨਖਾਹ' ਲਈ ਸੰਘਰਸ਼ ਕਰਨਾ ਪੈ ਰਿਹਾ ਹੈ।

ਹੁਣ ਨਾਲੋਂ, ਔਰਤਾਂ ਲਈ ਪਹਿਲਾਂ ਸਥਿਤੀ ਏਨੀ ਚੰਗੀ ਨਹੀਂ ਸੀ। 1960 ਵਿੱਚ ਨਾਰਵੇ, ਕਾਮੇ ਮਰਦਾਂ ਅਤੇ ਘਰਾਂ 'ਚ ਕੰਮ ਕਰਦੀਆਂ ਔਰਤਾਂ ਦਾ ਮੁਲਕ ਸੀ। ਵੀਹ ਪ੍ਰਤੀਸ਼ਤ ਤੋਂ ਘੱਟ, ਔਰਤਾਂ ਘਰੋਂ ਬਾਹਰੇ ਕੰਮ 'ਚ ਲੱਗੀਆਂ ਹੋਈਆਂ ਸਲ। ਔਰਤਾਂ ਜ਼ਿਆਦਾ ਪੜ੍ਹੀਆਂ ਲਿਖੀਆਂ ਨਹੀਂ ਸਨ ਅਤੇ ਉਹਨਾਂ ਦੀ ਮੁੱਖ ਜਿੰਮੇਵਾਰੀ ਘਰ ਅਤੇ ਬੱਚਿਆਂ ਦੀ ਸਾਂਭ ਸੰਭਾਲ ਸੀ। ਸਿਆਸੀ ਫੈਸਲੇ ਲੈਣ ਦੀ ਪ੍ਰਕਿਰਿਆ 'ਚ ਉਹਨਾਂ ਦਾ ਕੋਈ ਹੱਥ ਨਹੀਂ ਸੀ।

ਔਰਤਾਂ ਦੀ ਬਰਾਬਰੀ ਬਾਰੇ ਲੜਨਾ, ਰਵਾਇਤ, ਪੁਰਵ ਗ੍ਰਹਿਆਂ ਅਤੇ ਸੱਤਾ ਖਿਲਾਫ਼ ਲੜਾਈ ਹੈ। ਪਿਛਲੀਆਂ ਦੋ ਤਿੰਨ ਸਦੀਆਂ ਤੋਂ ਨਾਰਵੇ 'ਚ ਧਰਮ ਅਤੇ ਸਭਿਆਚਾਰ ਵਿਚਲੇ ਕਰਮਕਾਂਡਾਂ ਵਿਰੁੱਧ ਵੀ ਲੜਾਈ ਚੱਲੀ ਹੈ। ਔਰਤਾਂ ਅਤੇ ਮਰਦਾਂ ਵਿਚਕਾਰ ਬਰਾਬਰੀ ਲਈ ਲੜਾਈ ਓਨਾ ਚਿਰ ਨਹੀਂ ਜਿੱਤੀ ਜਾ ਸਕਦੀ ਜਿੰਨਾ ਚਿਰ ਸਿਆਸਤ, ਜਥੇਬੰਦੀਆਂ ਬੋਰਡਾਂ ਅਤੇ ਅਦਾਰਿਆਂ ਵਿੱਚ ਔਰਤਾਂ ਨੂੰ ਪ੍ਰਤੀਨਿਧਤਾ ਨਹੀਂ ਦਿੱਤੀ ਜਾਂਦੀ।

### ਨਾਰਵੇ ਅਤੇ ਮਾਨਵਵਾਦ

ਨਾਰਵੇ, ਇਕਹਿਰੇ ਸਭਿਆਚਾਰਾਂ ਵਾਲਾ ਸਮਾਜ ਸੀ ਜਿਸ ਵਿੱਚ ਲੂਥਰੀਅਨ ਰਾਜਕੀ ਚਰਚ ਦਾ ਦਬਦਬਾ ਸੀ। ਅੱਸੀ ਪ੍ਰਤੀਸ਼ਤ ਦੇ ਲਗਭਗ ਆਬਾਦੀ ਇਸ ਚਰਚ ਦੀ ਮੈਂਬਰ ਹੈ। ਸਾਡੇ ਮੁਲਕ ਵਿੱਚ ਧਾਰਮਿਕ ਘੱਟ ਗਿਣਤੀਆਂ, ਦੇ ਨਾਲ ਨਾਸਤਿਕ ਅਤੇ ਗੈਰ ਧਾਰਮਿਕ ਬੰਦੇ ਵੀ ਵੱਸਦੇ ਹਨ ਅਤੇ ਪਿਛਲੇ ਸਮਿਆਂ ਵਿੱਚ ਉਹਨਾਂ ਨਾਲ ਵਿਤਕਰਾ ਅਤੇ ਦਮਨ ਕੀਤਾ ਜਾਂਦਾ ਸੀ।

ਸਾਡੇ ਨਾਰਵੇ ਦੀ ਮਾਨਵਵਾਦੀ ਸਭਾ 1956 'ਚ ਹੋਂਦ 'ਚ ਆਈ। 300 ਮੈਂਬਰਾਂ ਤੋਂ ਸ਼ੁਰੂ ਹੋ ਕੇ, ਅੱਜ ਇਸ ਦੀ ਗਿਣਤੀ 77 ਹਜ਼ਾਰ ਮੈਂਬਰਾਂ ਤੱਕ ਪਹੁੰਚ ਗਈ ਹੈ। ਸਾਡਾ ਛੋਟਾ ਜਿਹਾ ਭਾਈਚਾਰਾ ਹੈ। ਅਸੀਂ ਆਏ ਸਾਲ ਵੱਧ ਰਹੇ ਹਾਂ।

ਪਿਛਲੇ 50 ਸਾਲਾਂ ਤੋਂ ਸਾਡਾ ਜ਼ੋਰ ਰਾਜਕੀ ਚਰਚ ਅਤੇ ਦੂਜੀਆਂ ਸਮਾਜ ਅਤੇ ਜਨਤਕ ਖੇਤਰ ਵਿੱਚ ਹੁੰਦੀਆਂ ਵਿਤਕਰੇਬਾਜ਼ੀਆਂ ਖਿਲਾਫ਼ ਲੜਾਈ ਹੈ।

ਔਰਤਾਂ ਦੇ ਹੱਕਾਂ ਉੱਪਰ ਜ਼ੋਰ ਦੇਣ ਦੇ ਕਈ ਕਾਰਣ ਹਨ।

**1. ਬਰਾਬਰੀ ਅਤੇ ਔਰਤਾਂ ਦੇ ਹੱਕ, ਮਨੁੱਖੀ ਅਧਿਕਾਰ ਹਨ:-**

ਯੂਨਾਈਟਡ ਨੈਸ਼ਨਜ਼ ਦੀ ਮਨੁੱਖੀ ਅਧਿਕਾਰਾਂ ਬਾਰੇ ਕਨਵੈਨਸ਼ਨ 'ਚ ਔਰਤਾਂ ਅਤੇ ਮਰਦਾਂ ਨਾਲ ਬਰਾਬਰੀ ਦਾ ਵਿਵਹਾਰ ਸ਼ਾਮਲ ਹੈ। ਔਰਤਾਂ ਨਾਲ ਵਿਤਕਰੇ ਦਾ ਖਾਤਮਾ, ਮਨੁੱਖੀ ਅਧਿਕਾਰਾਂ ਦੀ ਕੰਨਵੈਨਸ਼ਨ ਵਿੱਚੋਂ ਇੱਕ ਹੈ। ਯੂ.ਐਨ. ਦੇ ਵੱਡੀ ਗਿਣਤੀ ਮੈਂਬਰ ਮੁਲਕਾਂ ਨੇ ਇਸ ਨੂੰ ਮਾਨਤਾ ਦਿੱਤੀ ਹੈ। ਹੁਣ ਤੱਕ 100 ਮੁਲਕ ਇਸ ਤੇ ਸਹੀ ਪਾ ਚੁੱਕੇ ਹਨ।

**2. ਮਾਨਵਵਾਦ, ਮਨੁੱਖੀ ਹੱਕਾਂ 'ਤੇ ਵਿਸ਼ੇਸ਼ ਜ਼ੋਰ ਦਿੰਦਾ ਹੈ:-**

ਮਾਨਵਵਾਦ ਵਿੱਚ, ਆਜ਼ਾਦ ਅਤੇ ਜਿੰਮੇਵਾਰ ਵਿਅਕਤੀ ਨੂੰ ਕੇਂਦਰ 'ਚ ਰੱਖਿਆ ਜਾਂਦਾ ਹੈ। ਮਾਨਵਵਾਦ ਦਾ ਮਨੋਰਥ, ਹਰ ਵਿਅਕਤੀ ਨੂੰ ਆਜ਼ਾਦਾਨਾ ਵਿਕਾਸ, ਆਜ਼ਾਦੀ ਅਤੇ ਜਿੰਮੇਵਾਰੀ ਦੇ ਮੌਕੇ ਮੁਹੱਈਆ ਕਰਨੇ। ਸਾਡੇ ਉਪ ਨਿਯਮਾਂ 'ਚ ਇਹ ਅੰਕਿਤ ਹੈ ਕਿ ਅਸੀਂ ਬਹੁਵਾਦੀ ਸਮਾਜ ਵਿੱਚ ਮਨੁੱਖੀ ਅਧਿਕਾਰਾਂ ਪ੍ਰਤੀ ਸਤਿਕਾਰ ਲਈ ਵਚਨ ਬੱਧ ਹਾਂ।

**3. ਵਿਅਕਤੀ ਤੇ ਫੋਕਸ:-**

ਮੇਰੇ ਲਈ, ਹਰ ਵਿਅਕਤੀ ਨੂੰ ਇੱਕ ਆਜ਼ਾਦ ਅਤੇ ਵਿਲੱਖਣ ਸ਼ਖਸ਼ੀਅਤ ਵਜੋਂ ਦੇਖਿਆ ਤੇ ਲਿਆ ਜਾਣਾ ਚਾਹੀਦਾ ਹੈ। ਅੱਜ ਬਹੁਤੇ ਵਿਅਕਤੀਆਂ ਲਈ ਇਹ ਸਥਿਤੀ ਨਹੀਂ। ਲੋਕਾਂ ਨੂੰ ਖਾਨਿਆਂ 'ਚ ਵੰਡ ਕੇ ਵਿਵਹਾਰ ਕਰਨਾ, ਸਾਡੀ ਫਿਤਰਤ ਹੈ। ਔਰਤਾਂ ਦੇ ਹੱਕਾਂ ਲਈ ਕੰਮ ਕਰਦਿਆਂ ਮੇਰਾ

ਅਨੁਭਵ ਹੈ ਕਿ ਇਹ 'ਗਰੁੱਪ ਥਿੰਕਿੰਗ' ਸਮਾਜ ਵਿਚਲੀਆਂ ਘੱਟ ਗਿਣਤੀਆਂ ਅਤੇ ਕਮਜ਼ੋਰ ਵਰਗਾਂ ਬਾਰੇ ਗੱਲ ਕਰਦਿਆਂ ਅਕਸਰ ਦਿਖਾਈ ਦਿੰਦੀ ਹੈ। ਇਹੀ ਪਹੁੰਚ ਔਰਤਾਂ, ਪਰਵਾਸੀਆਂ, ਦੂਜੇ ਸਭਿਆਚਾਰਾਂ ਅਤੇ ਧਰਮਾਂ ਵਾਲੇ ਵਿਅਕਤੀਆਂ ਪ੍ਰਤੀ ਅਪਨਾਈ ਜਾਂਦੀ ਹੈ:-

ਦੂਜੇ ਕਮਜ਼ੋਰ ਵਰਗਾਂ ਅਤੇ ਔਰਤਾਂ ਨੂੰ ਸਮਾਜ 'ਚ ਸੀਮਤ ਕਰ ਦਿੱਤਾ ਹੈ। ਇਸ ਲਈ ਉਹਨਾਂ ਨੂੰ ਨਿਰਭਰ ਅਤੇ ਉਹਨਾਂ ਦੀ ਆਜ਼ਾਦੀ ਤੇ ਜ਼ਿੰਮੇਵਾਰੀਆਂ ਨੂੰ ਸੀਮਿਤ ਕਰ ਦਿੱਤਾ ਹੈ।

**4. ਧਰਮ ਅਤੇ ਔਰਤਾਂ ਦੇ ਹੱਕ:-**

ਪੂਰਵ ਗ੍ਰਹਿਆਂ ਅਤੇ ਪੁਰਾਣੀਆਂ ਰਵਾਇਤਾਂ ਖਿਲਾਫ਼ ਲੜਾਈ, ਔਰਤਾਂ ਦੇ ਹੱਕਾਂ ਅਤੇ ਔਰਤਾਂ ਮਰਦਾਂ ਵਿਚਕਾਰ ਬਰਾਬਰੀ ਲਈ ਸੰਘਰਸ਼ ਦਾ ਕੇਂਦਰੀ ਨੁਕਤਾ ਹੈ।

ਹਰ ਸਮੇਂ, ਸਾਰੇ ਸਭਿਆਚਾਰਾਂ ਵਿੱਚ ਧਾਰਮਿਕ ਰਵਾਇਤਾਂ ਨੇ ਔਰਤਾਂ ਅਤੇ ਉਹਨਾਂ ਦੇ ਸਮਾਜ ਵਿੱਚ ਯੋਗਦਾਨ ਦੀ ਭਾਗੀਦਾਰੀ ਨੂੰ ਸੀਮਤ ਕੀਤਾ ਹੈ।

ਨਾਰਵੇ ਦੇ ਇੱਕ ਖੋਜੀ ਨੇ, ਧਰਮ ਅਤੇ ਲਿੰਗ ਦੇ ਰੋਲ ਦੇ ਆਪਸੀ ਸੰਬੰਧਾਂ ਦੇ ਆਧਾਰ 'ਤੇ, ਕੁਝ ਸਾਲ ਪਹਿਲਾਂ ਇਹ ਸਿੱਟਾ ਕੱਢਿਆ।

ਔਰਤਾਂ ਦੀ ਇੰਪਰੂਵਮੈਂਟ ਦਾ ਸਿੱਧਾ ਸੰਬੰਧ, ਸਮਾਜ ਵਿਚਲੇ ਧਰਮ ਦੀ ਸਥਿਤੀ ਦੀ ਤਬਦੀਲੀ ਨਾਲ ਸਿੱਧੇ ਤੌਰ 'ਤੇ ਜੁੜਿਆ ਹੋਇਆ ਹੈ।

ਉਸ ਦੇ ਅਨੁਸਾਰ, ਯੂਰਪੀਅਨ ਅਧਿਐਨ ਦੇ ਆਧਾਰ 'ਤੇ, ਸਮਾਜ ਵਿੱਚ ਔਰਤਾਂ ਦੀ ਸਥਿਤੀ ਤੇ ਰੋਲ ਦਾ ਸਿੱਧਾ ਸੰਬੰਧ, ਧਾਰਮਕ ਮਾਨਤਾਵਾਂ ਨਾਲ ਜੁੜਦਾ ਹੈ।

ਸੇਜੀ ਨੇ ਸਿੱਟਾ ਕੱਢਿਆ, ਜੇ ਯੂਰਪੀਅਨ ਯੂਨੀਅਨ ਨੇ ਕੋਈ ਸੰਵਿਧਾਨ ਬਨਾਉਣਾ ਹੈ ਤਾਂ ਇਹ ਆਲਮੀ, ਉਦਾਰ ਜਮਹੂਰੀ ਕਦਰਾਂ ਕੀਮਤਾਂ ਤੇ ਆਧਾਰਤ ਹੋਣਾ ਚਾਹੀਦਾ ਹੈ ਜਿਸ ਵਿੱਚ ਧਰਮ ਦਾ ਕੋਈ ਹਵਾਲਾ ਨਾ ਹੋਵੇ। ਇਸ ਦਾ ਮਹੱਤਵਪੂਰਣ ਕਾਰਨ ਧਰਮ ਅਤੇ ਲਿੰਗਕ ਰੋਲ ਦੇ ਸੰਬੰਧਾਂ ਨਾਲ ਹੈ।

ਮੇਰੇ ਖਿਆਲ 'ਚ ਰਿਵਾਇਤੀ ਤੌਰ 'ਤੇ ਧਰਮਾਂ ਵਿੱਚ ਔਰਤਾਂ ਨਾਲ ਵਿਤਕਰਾ ਸ਼ਾਮਿਲ ਹੈ। ਇਹ ਆਲਮੀ ਪੱਧਰ 'ਤੇ ਵਾਪਰ ਰਿਹਾ ਹੈ। ਔਰਤਾਂ ਕਮਜ਼ੋਰ, ਗਰੀਬ ਅਤੇ ਦਾਬੇ ਦਾ ਸ਼ਿਕਾਰ ਹਨ। ਧਰਮ, ਔਰਤ ਅਤੇ ਮਰਦਾਂ ਵਿਚਲੇ ਫਰਕਾਂ ਦਾ ਸਮਰਥਨ ਜਾਂ ਹੌਂਸਲਾ ਅਫ਼ਜਾਈ ਕਰਦੇ ਹਨ। ਨਾਰਵੇ ਵਿੱਚ ਇਸਾਈ ਬਹੁਸੰਮਤੀ ਚਰਚ, ਔਰਤਾਂ ਬਾਰੇ ਲਗਭਗ ਸਾਰੇ ਸੁਧਾਰਾਂ ਪ੍ਰਤੀ ਨਾਂਹ ਪੱਖੀ ਰਿਹਾ ਹੈ। ਸਿਹਤ ਅਤੇ ਪਰਿਵਾਰ ਨਿਯੋਜਨ ਅਜੇਹੇ ਖੇਤਰ ਹਨ। ਦੂਸਰਾ ਖੇਤਰ ਵਿੱਦਿਆ, ਕੰਮ ਜਾਂ ਸਿਆਸਤ ਹੈ।

ਅਸੀ ਮਾਨਵਵਾਦੀ, ਔਰਤਾਂ ਦੇ ਅਧਿਕਾਰਾਂ ਲਈ ਲਗਾਤਾਰ ਸੰਘਰਸ਼ੀਲ ਹਾਂ। ਧਾਰਮਕ ਆਗੂਆਂ ਵੱਲੋਂ ਔਰਤਾਂ ਦੇ ਮਾਨਵੀ ਅਧਿਕਾਰਾਂ ਨੂੰ ਸੀਮਤ ਕਰਨ ਦੀਆਂ ਸਾਰੀਆਂ ਕੋਸ਼ਿਸ਼ਾਂ ਖਿਲਾਫ਼, ਅਸੀਂ ਬੋਲਦੇ ਤੇ ਖੜ੍ਹਦੇ ਹਾਂ।

ਧਾਰਮਕ ਆਗੂ ਅਕਸਰ ਰਵਾਇਤਾਂ 'ਤੇ ਪਹਿਰਾ ਦਿੰਦੇ ਹਨ। ਮੇਰਾ ਮੰਨਣਾ ਹੈ, ਸਾਡੀਆਂ ਰਵਾਇਤਾਂ ਦਾ ਵੱਡਾ ਹਿੱਸਾ ਕਿੰਤੂ ਅਧੀਨ ਹੈ ਜਿੰਨ੍ਹਾਂ ਵਿੱਚ ਬਹੁਤੀਆਂ ਔਰਤਾਂ ਦੇ ਅਧਿਕਾਰਾਂ ਦੇ ਖਿਲਾਫ਼ ਹਨ। ਮੇਰੇ ਖਿਆਲ 'ਚ ਸਾਰੀਆਂ ਪੁਰਾਣੀਆਂ ਰਵਾਇਤਾਂ, ਜੋ ਧਰਮ ਜਾਂ ਕੌਮੀਅਤ ਨਾਲ ਸੰਬੰਧਤ ਹੋਣ, ਉਹਨਾਂ ਦੀ ਚੀਰ ਫਾੜ ਕਰਨੀ ਚਾਹੀਦੀ ਹੈ, ਜਿਸ ਹੱਦ ਤੱਕ ਉਹ ਔਰਤਾਂ ਦੇ ਹੱਕਾਂ ਦੇ ਉਲਟ ਭੁਗਤਦੀਆਂ ਹਨ।

ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਔਰਤ ਮਰਦ ਦੀ ਬਰਾਬਰੀ ਅਤੇ ਔਰਤ ਦੇ ਅਧਿਕਾਰਾਂ ਲਈ ਸੰਘਰਸ਼ ਦਾ ਕੇਂਦਰੀ ਮੁੱਦਾ, ਰਵਾਇਤ ਅਤੇ ਪੂਰਵਗ੍ਰਹਿਆਂ ਖਿਲਾਫ਼ ਲੜਾਈ ਰਿਹਾ ਹੈ। ਧਾਰਮਿਕ ਰਵਾਇਤਾਂ ਨੇ ਔਰਤਾਂ ਦੇ ਜੀਵਨ ਅਤੇ ਸਖਸ਼ੀਅਤਾਂ ਨੂੰ ਬੌਨਿਆਂ ਬਣਾਇਆ ਹੈ। ਔਰਤਾਂ ਦੇ ਕਾਮਯਾਬ ਸ਼ਕਤੀਕਰਨ ਅਤੇ ਮਾਨਵਵਾਦ ਦੇ ਵਾਧੇ ਵਾਸਤੇ ਕੁਝ ਬੁਨਿਆਦੀ ਹਾਲਤਾਂ ਦਾ ਹੋਣਾ ਜ਼ਰੂਰੀ ਹੈ। ਇਹ ਕੰਮ ਵਾਸਤੇ, ਵਿੱਦਿਆ ਦੀ ਮਹੱਤਤਾ, ਸੂਚਨਾ, ਧਾਰਮਿਕ ਰਵਾਇਤਾਂ ਅਤੇ ਪੂਰਵਾ ਗ੍ਰਹਿਆਂ ਪ੍ਰਤੀ ਸ਼ੰਕਾਵਾਦ ਦੇ ਨਾਲ-ਨਾਲ ਸਿਆਸੀ ਕਾਰਜ, ਕੇਂਦਰੀ ਸਥਾਨ ਰੱਖਦੇ ਹਨ। ਇਸ ਬਾਰੇ ਕੋਈ ਵੀ ਇਹ ਸਿੱਟਾ ਕੱਢ ਸਕਦਾ ਹੈ ਕਿ ਮਨੁੱਖੀ ਅਧਿਕਾਰਾਂ ਅਤੇ ਜਮਹੂਰੀਅਤ ਤੇ ਪਹਿਰਾ ਦੇਣ ਨਾਲ ਬਰਾਬਰੀ ਅਤੇ ਧਰਮ ਨਿਰਪੇਖਤਾ ਨੂੰ ਬਲ ਮਿਲਦਾ ਹੈ।

ਆਰਥਿਕ ਸੁਤੰਤਰਤਾ, ਲੋਕ ਭਲਾਈ ਅਤੇ ਸਾਰੇ ਨਾਗਰਿਕਾਂ ਦਾ ਵਿਕਾਸ, ਮਾਨਵਵਾਦ ਦੇ ਮੁੱਖ ਲੱਛਣ ਹਨ।

ਮੇਰਾ ਮੰਨਣਾ ਹੈ, ਆਰਥਕ ਆਜ਼ਾਦੀ ਬਰਾਬਰੀ ਵੱਲ ਜਾਂਦੀ ਹੈ ਜਿਸ 'ਚੋਂ ਗਿਆਨ ਅਤੇ ਸ਼ਕਤੀਕਰਨ ਨਿਕਲਦਾ ਹੈ ਅਤੇ ਜੋ ਅੱਗੇ ਜਾ ਕੇ ਲਿੰਗਕ ਬਰਾਬਰੀ ਅਤੇ ਧਰਮ ਨਿਰਪੱਖ ਸਮਾਜ ਦੀ ਉਸਾਰੀ ਨੂੰ ਯਕੀਨੀ ਬਣਾਉਂਦਾ ਹੈ।

**(ਵਰਲਡ ਐਥੀਇਸਟ ਕਾਨਫਰੰਸ 'ਚ ਦਿੱਤਾ ਭਾਸ਼ਣ)**





# ਔਰਤ ਦੀ ਆਜ਼ਾਦੀ

**ਹੇਮ ਰਾਜ ਸਟੈਨੋ**



**8** ਮਾਰਚ ਨੂੰ ਔਰਤ ਦਿਵਸ ਹੈ। ਔਰਤ ਨੂੰ ਮਧੋਲੇ ਜਾਣ, ਦਰੜੇ ਜਾਣ, ਨੋਚੇ ਜਾਣ, ਪਲੀਤ ਤੇ ਜ਼ਲੀਲ ਕਰਨ, ਗੱਲ ਕੀ ਹਰ ਕਿਸਮ ਦੀ ਲੁੱਟ ਅਤੇ ਹਿੰਸਾ ਤੋਂ ਔਰਤ ਦੀ ਆਜ਼ਾਦੀ ਦੇ ਐਲਾਨ ਹੋਣਗੇ। ਇਸ ਵਿੱਚ ਵੱਡੀ ਗਿਣਤੀ ਵਿੱਚ ਔਰਤਾਂ ਵੀ ਸ਼ਾਮਲ ਹੋਣਗੀਆਂ। ਔਰਤ ਦੀ ਅਜ਼ਾਦੀ ਹੈ ਕੀ? ਅਤੇ ਇਹ ਕਿਵੇਂ ਹਾਸਲ ਕੀਤੀ ਜਾ ਸਕਦੀ ਹੈ?, ਇਨ੍ਹਾਂ ਸਵਾਲਾਂ ਨੂੰ ਵਿਚਾਰਨ ਤੋਂ ਪਹਿਲਾਂ ਸੰਖੇਪ ਵਿੱਚ ਔਰਤ ਦਿਵਸ ਦੇ ਪਿਛੋਕੜ ਬਾਰੇ ਗੱਲ ਕਰਦੇ ਹਾਂ।

ਇਹ ਦਿਵਸ ਵੀਹਵੀਂ ਸਦੀ ਵਿੱਚ ਔਰਤ ਦੇ ਹੱਕਾਂ, ਖਾਸ ਤੌਰ 'ਤੇ ਵੋਟ ਦੇ ਅਧਿਕਾਰ ਨੂੰ ਵਧਾਉਣ ਲਈ ਕੀਤੀਆਂ ਗਈਆਂ ਕੋਸ਼ਿਸ਼ਾਂ ਵਿੱਚੋਂ ਪੈਦਾ ਹੋਇਆ। ਔਰਤ ਲਈ ਵੋਟ ਅਧਿਕਾਰ ਦੀ ਮੁਹਿੰਮ ਵਿੱਚ ਅਮਰੀਕਾ ਦੀ ਸਮਾਜਵਾਦੀ ਪਾਰਟੀ ਨੇ1909 ਵਿੱਚ ਕੌਮੀ ਔਰਤ ਦਿਵਸ ਮਨਾਇਆ ਜਿਸਨੂੰ ਸਮੁੱਚੇ ਅਮਰੀਕਾ 'ਚ ਜਨਤਕ ਮੀਟਿੰਗਾਂ ਰਾਹੀਂ ਬੁਲੰਦ ਕੀਤਾ ਗਿਆ। ਇਹ 1913 ਤੱਕ ਮਨਾਇਆ ਜਾਂਦਾ ਰਿਹਾ। ਜਰਮਨੀ ਦੀ ਕਮਿਊਨਿਸਟ ਆਗੂ ਕਲਾਰਾ ਜੈਟਕਿਨ ਨੇ ਕੌਮਾਂਤਰੀ ਸਮਾਜਵਾਦੀ ਕਾਂਗਰਸ ਨੂੰ 1910 ਵਿੱਚ ਇਸ ਗੱਲ ਲਈ ਰਾਜ਼ੀ ਕਰ ਲਿਆ ਕਿ ਅਮਰੀਕਾ ਵਿੱਚ ਕੀਤੀ ਜਾਂਦੀ ਛੁੱਟੀ ਨੂੰ ਕੌਮਾਂਤਰੀ ਪੱਧਰ ਤੱਕ ਵਧਾਇਆ ਜਾਵੇ। ਫਿਰ 19 ਮਾਰਚ, 1911 ਨੂੰ ਆਸਟਰੀਆ, ਡੈਨਮਾਰਕ, ਜਰਮਨੀ ਤੇ ਸਵਿਟਜ਼ਰਲੈਂਡ 'ਚ ਪਹਿਲਾ ਕੌਮਾਂਤਰੀ ਔਰਤ ਦਿਵਸ ਮਨਇਆ ਗਿਆ, ਲੱਖਾਂ ਹੀ ਲੋਕਾਂ ਨੇ ਹਿੱਸਾ ਲਿਆ। ਬਾਅਦ ਵਿੱਚ ਹੋਰਨਾਂ ਦੇਸਾਂ ਵਿੱਚ ਵੀ ਇਹ ਦਿਵਸ ਮਨਾਇਆ ਜਾਣ ਲੱਗਿਆ।

**ਆਜ਼ਾਦੀ ਤੋਂ ਭਾਵ:** ਅੱਜ ਸਾਡੇ ਦੇਸ਼ ਵਿੱਚ ਹਰ ਕੋਈ ਹਵਾਈ ਸਫਰ ਕਰ ਸਕਣ ਲਈ ਆਜ਼ਾਦ ਹੈ। ਪਰ ਕੀ ਗਰੀਬ ਬੰਦਾ ਹਵਾਈ ਸਫਰ ਕਰ ਸਕਦਾ ਹੈ? ਨਹੀਂ। ਕਿਉਂਕਿ ਉਸ ਕੋਲ ਇਹ ਸਫਰ ਕਰਨ ਜੋਗੀ ਸਮਰੱਥਾ ਨਹੀਂ ਹੈ। ਇਸ ਲਈ ਆਜ਼ਾਦੀ ਦਾ ਉਸ ਲਈ ਕੋਈ ਅਰਥ ਨਹੀਂ ਰਹਿ ਜਾਂਦਾ। ਇਸ ਲਈ ਆਜ਼ਾਦੀ ਦਾ ਉਦੇਸ਼, ਵਿਅਕਤੀ ਨੂੰ ਅਧਿਕਾਰ ਦੇ ਨਾਲ ਨਾਲ ਅਜਿਹੇ ਮੌਕੇ ਪ੍ਰਦਾਨ ਕਰਦਿਆਂ ਉਸਨੂੰ ਮਾਨਣ ਦੇ ਯੋਗ ਬਣਾਉਣਾ ਹੋਣਾ ਚਾਹੀਦਾ ਹੈ। ਨਹੀਂ ਤਾਂ ਆਜ਼ਾਦੀ ਇੱਕ ਨਫ਼ੀ ਵਿਚਾਰ ਰਹਿ ਜਾਂਦਾ ਹੈ। ਆਜ਼ਾਦੀ ਦਾ ਬਕਾਇਦਾ ਉਦੇਸ਼ ਹੋਣਾ ਚਾਹੀਦਾ ਹੈ। ਇਹੀ ਗੱਲ ਔਰਤ ਦੀ ਆਜ਼ਾਦੀ 'ਤੇ ਢੁੱਕਦੀ ਹੈ। ਔਰਤ ਕਿਸ ਤੋਂ ਆਜ਼ਾਦ ਹੋਣਾ ਚਾਹੁੰਦੀ ਹੈ ਅਤੇ ਕਿਉਂ ਹੋਣਾ ਚਾਹੁੰਦੀ ਹੈ?, ਇਹ ਉਦੇਸ਼ ਸਪੱਸ਼ਟ ਹੋਣਾ ਚਾਹੀਦਾ ਹੈ, ਫਿਰ ਹੀ ਔਰਤ ਜਾਤੀ ਆਪਣੇ ਉਦੇਸ਼ ਦੀ ਪ੍ਰਾਪਤੀ ਕਰ ਸਕੇਗੀ।

**ਇਤਿਹਾਸਕ ਪੱਖ:** ਸਾਡਾ ਪ੍ਰਾਚੀਨ ਸਮਾਜ ਮਾਤਾ-ਪ੍ਰਧਾਨ ਭਾਵ ਔਰਤ ਪ੍ਰਧਾਨ ਹੁੰਦਾ ਸੀ। ਔਰਤ ਦੇ ਨਾਮ 'ਤੇ ਸਾਡੇ ਦੇਸ਼ ਵਿੱਚ 18 ਗਣ ਤਾਂ ਬੜੇ ਪ੍ਰਸਿੱਧ ਹੋਏ ਹਨ। ਜਿਵੇਂ ਕਿ ਅਦਿੱਤੀ ਦੇ ਨਾਮ 'ਤੇ ਅਦਿੱਤਿਆ, ਦਿੱਤੀ ਦੇ ਨਾਮ 'ਤੇ ਦੈਤਿਆ, ਦਾਨੂ ਦੇ ਨਾਮ 'ਤੇ ਦਾਨਵ, ਕਲਾ ਦੇ ਨਾਮ 'ਤੇ ਕਾਲਕੇਏ, ਵਿਨਾਤਾ ਦੇ ਨਾਮ 'ਤੇ ਵੈਣੱਤਿਏ, ਆਦਿ ਆਦਿ।[1]

**ਇਹ ਔਰਤ ਪ੍ਰਧਾਨ ਸਮਾਜ ਕਿਉਂ ਬਣਿਆ?**

ਮਨੁੱਖ ਨੂੰ ਜ਼ਿੰਦਾ ਰਹਿਣ ਲਈ ਉਸ ਦੀਆਂ ਬੁਨਿਆਦੀ ਲੋੜਾਂ ਕੁੱਲੀ, ਗੁੱਲੀ ਅਤੇ ਜੁੱਲੀ ਦੀ ਪੂਰਤੀ ਲਾਜ਼ਮੀ ਸ਼ਰਤ ਹੈ। ਇਨ੍ਹਾਂ ਲੋੜਾਂ ਦੀ ਪੂਰਤੀ ਲਈ ਮਨੁੱਖ ਨੂੰ ਪੈਦਾਵਾਰ ਦੇ ਅਮਲ ਵਿੱਚ ਜੁਟਣਾ ਪੈਂਦਾ ਹੈ ਅਤੇ ਜੁਟਦਾ ਹੈ। ਪਰ ਹਰ ਪੀੜ੍ਹੀ ਆਪਣੀ ਉਮਰ ਦੀ ਇੱਕ ਹੱਦ ਤੱਕ ਹੀ ਪੈਦਾਵਾਰ ਲਈ ਕੰਮ ਕਰ ਸਕਦੀ ਹੈ। ਇਸ ਕਰਕੇ ਜੇਕਰ ਸੰਤਾਨ ਉਤਪਤੀ ਨਾ ਹੋਵੇ, ਜਿਸਨੇ ਕਿ ਭਵਿੱਖ ਵਿੱਚ ਕੰਮ ਕਰਨਾ ਹੈ, ਤਾਂ ਮਨੁੱਖੀ ਨਸਲ ਜ਼ਿੰਦਾ ਨਹੀਂ ਰਹਿ ਸਕਦੀ। ਸੋ ਸੰਤਾਨ ਉਤਪਤੀ ਵੀ ਲਾਜ਼ਮੀ ਹੈ। ਸਮਾਜ ਵਿਗਿਆਨ ਅੰਦਰ ਇਸਨੂੰ ਮੁੜ-ਪੈਦਾਵਾਰ ਕਿਹਾ ਜਾਂਦਾ ਹੈ।

ਜਿਵੇਂ ਬੱਚੇ ਦੀ ਚੇਤਨਾ ਦਾ ਪੱਧਰ ਬਹੁਤ ਹੀ ਨੀਵੇਂ ਪੱਧਰ ਵਾਲਾ ਹੁੰਦਾ ਹੈ - ਉਹ ਸੱਪ ਨਾਲ ਖੇਡਣ ਲੱਗ ਸਕਦਾ ਹੁੰਦਾ ਹੈ, ਬਿਜਲੀ ਨੂੰ ਹੱਥ ਲਾ ਸਕਦਾ ਹੈ, ਜ਼ਹਿਰੀਲੀ ਚੀਜ਼ ਖਾ ਸਕਦਾ ਹੈ ਅਤੇ ਪੌਸ਼ਟਿਕ ਤੱਤਾਂ ਵਾਲੀ ਖੁਰਾਕ ਨੂੰ ਨੱਕ ਮਾਰਕੇ ਠੁਕਰਾ ਸਕਦਾ ਹੈ, ਇਵੇਂ ਹੀ ਜਾਨਵਰ ਜਗਤ 'ਚੋਂ ਵੱਖ ਹੋਏ ਮਨੁੱਖ ਦੀ ਚੇਤਨਾ ਹੇਠਲੇ ਪੱਧਰ ਦੀ ਸੀ। ਮਨੁੱਖ ਕੁਦਰਤੀ ਤੌਰ 'ਤੇ ਬਣੀਆਂ ਦਰਖਤਾਂ ਦੀਆਂ ਖੋਡਾਂ ਜਾਂ ਪਹਾੜਾਂ ਦੀਆਂ ਗੁਫਾਵਾਂ ਵਿੱਚ ਰਹਿੰਦਾ ਸੀ ਅਤੇ ਕੁਦਰਤੀ ਤੌਰ 'ਤੇ ਮੌਜੂਦ ਪਦਾਰਥ ਹਾਸਲ ਕਰਕੇ ਖੁਰਾਕ ਵਜੋਂ ਵਰਤਦਾ ਸੀ। ਜਿਵੇਂ ਕੰਦ-ਮੂਲ ਭਾਵ ਫਲ, ਜੜ੍ਹਾਂ, ਜਾਂ ਅਜਿਹਾ ਕੁੱਝ ਹੋਰ। ਕੁਦਰਤ ਵਿੱਚ ਮੌਜੂਦ ਪਦਾਰਥ ਨੂੰ ਹਾਸਲ ਕਰਕੇ, ਵਰਤੋਂ ਕਰਨੀ ਅਤੇ

ਇਨ੍ਹਾਂ ਨੂੰ ਕਿਰਤ ਰਾਹੀਂ ਪੈਦਾਵਾਰ ਕਰਕੇ ਪ੍ਰਾਪਤ ਕਰਨ ਵਿੱਚ ਬੁਨਿਆਦੀ ਫਰਕ ਹੈ। ਪਹਿਲੀ ਹਾਲਤ ਵਿੱਚ ਕਿਰਤ ਦੇ ਸੰਦਾਂ ਦੀ ਲੋੜ ਨਹੀਂ, ਜਦੋਂ ਕਿ ਪੈਦਾਵਾਰ ਕਰਨ ਲਈ ਕਿਰਤ ਦੇ ਸੰਦਾਂ ਦੀ ਬੁਨਿਆਦੀ ਲੋੜ ਹੁੰਦੀ ਹੈ। ਉਦੋਂ ਮਨੁੱਖ ਨੇ ਸੰਦ ਤੇ ਹਥਿਆਰ ਬਣਾਉਣੇ ਸਿੱਖੇ ਨਹੀਂ ਸਨ।

ਆਦਿ-ਮਾਨਵ ਅਜੇ ਸ਼ਬਦ ਦੇ ਸਹੀ ਅਰਥਾਂ ਵਾਲੀ ਕਿਰਤ ਦੇ ਪੜਾਅ ਤੱਕ ਨਹੀਂ ਪਹੁੰਚਿਆ ਸੀ। ਭਾਵ ਕਿ ਉਸਨੇ ਪੈਦਾਵਾਰੀ ਅਮਲ ਸ਼ੁਰੂ ਨਹੀਂ ਕੀਤਾ ਸੀ। ਉਹ ਜਾਨਵਰਾਂ ਦੀ ਤਰ੍ਹਾਂ ਮੁੜ-ਪੈਦਾਵਾਰ ਅਤੇ ਜ਼ਿੰਦਾ ਰਹਿਣ ਲਈ ਕੁਦਰਤੀ ਤੌਰ 'ਤੇ ਮੌਜੂਦ ਪਦਾਰਥਾਂ ਨੂੰ ਹਾਸਲ ਕਰਨ ਲਈ ਫਲ ਝਾੜਨ ਲਈ ਡੰਡੇ ਆਦਿ ਵਰਤਣ ਵਰਗੀ ਕਚਘਰੜ ਕਿਰਤ ਤੱਕ ਹੀ ਪਹੁੰਚਿਆ ਹੋਇਆ ਸੀ। ਇਸੇ ਲਈ ਮੁੜ-ਪੈਦਾਵਾਰ ਦੇ ਆਧਾਰ 'ਤੇ ਹੀ ਸਮਾਜ ਦੀ ਬਣਤਰ ਤੈਅ ਹੋਈ-ਭਾਵ ਲਿੰਗ ਸਬੰਧਾਂ ਦੇ ਆਧਾਰ 'ਤੇ। ਉਹ ਕਿਵੇਂ?

ਟੋਲੀਆਂ ਵਾਲੇ ਸਾਰੇ ਔਰਤਾਂ-ਮਰਦਾਂ ਦੇ ਸਰੀਰਕ ਸਬੰਧ ਹੋ ਸਕਦੇ ਸਨ। ਇਸ ਤਰ੍ਹਾਂ ਦੀ ਹਾਲਤ ਵਿੱਚ ਜਨਮ ਲਏ ਬੱਚੇ ਦੇ ਬਾਪ ਦੀ ਸ਼ਨਾਖਤ ਕਰ ਸਕਣਾ ਅਸੰਭਵ ਸੀ। ਸੰਤਾਨ ਨੂੰ ਜਨਮ ਦੇਣ ਵਾਲੀ ਔਰਤ ਦੀ ਸ਼ਨਾਖਤ ਹੀ ਸੰਭਵ ਸੀ। ਬੱਚਿਆਂ ਨੂੰ ਦੁੱਧ ਚੰਘਾਉਣ, ਦੇਖ-ਭਾਲ ਅਤੇ ਮੁਸੀਬਤ ਵੇਲੇ ਉਨ੍ਹਾਂ ਦੀ ਰੱਖਿਆ ਕਰਨਾ ਔਰਤ ਦਾ ਹੀ ਕੰਮ ਸੀ। ਸਮਾਜ ਲਈ ਮੁੜ-ਪੈਦਾਵਾਰ ਵਿੱਚ ਔਰਤ ਦੀ ਅਹਿਮ ਭੂਮਿਕਾ ਸੀ। ਇਸ ਲਈ ਉਸ ਵੇਲੇ ਦੇ ਸਮਾਜ ਵਿੱਚ ਔਰਤ ਦਾ ਹੀ ਉੱਚਾ ਦਰਜਾ ਬਣਿਆ। ਸਮਾਜ ਬਜ਼ੁਰਗ ਔਰਤ ਦੇ ਨਾਮ 'ਤੇ ਹੀ ਚੱਲਿਆ ਜਿਸਨੂੰ ਔਰਤ-ਪ੍ਰਧਾਨ ਜਾਂ ਮਾਤਾ-ਪ੍ਰਧਾਨ ਸਮਾਜ ਕਿਹਾ ਗਿਆ। ਇਸੇ ਕਰਕੇ ਹੀ ਦੇਵੀਆਂ ਦੀ ਪੂਜਾ ਪ੍ਰਚਲਿਤ ਹੋਈ।

**ਔਰਤ ਤੋਂ ਮਰਦ ਪ੍ਰਧਾਨ ਸਮਾਜ ਬਣਨਾ:** ਹੌਲੀ ਹੌਲੀ ਮਨੁੱਖ ਨੇ ਮੀਟ ਅਤੇ ਦੁੱਧ ਲਈ ਪਸ਼ੂ ਪਾਲਣੇ, ਸ਼ਿਕਾਰ ਰਾਹੀਂ ਭੋਜਨ ਪ੍ਰਾਪਤੀ, ਪਸ਼ੂਆਂ ਦੀਆਂ ਖੱਲਾਂ ਪ੍ਰਾਪਤ ਕਰਨਾ, ਮਕਾਨ ਬਣਾਉਣੇ ਆਦਿ ਸ਼ੁਰੂ ਕੀਤੇ। ਪਰ ਚਰਗਾਹਾਂ ਸਦਾ ਲਈ ਖੁਰਾਕ ਮੁਹੱਈਆ ਨਾ ਕਰਦੀਆਂ ਹੋਣ ਕਰਕੇ ਉਸ ਲਈ ਜ਼ਰੂਰੀ ਬਣ ਗਿਆ ਕਿ ਪਸ਼ੂ ਪਾਲਣ ਲਈ ਫਸਲਾਂ ਤਿਆਰ ਕਰੇ। ਇੱਥੋਂ ਖੇਤੀ ਦਾ ਧੰਦਾ ਸ਼ੁਰੂ ਹੋ ਗਿਆ।

ਖੇਤੀ ਕਰਨੀ, ਪਸ਼ੂ ਚਾਰਨੇ, ਲੜਾਈਆਂ ਲੜਨਾ, ਵਗੈਰਾ ਦਾ ਕੰਮ ਕੁਦਰਤੀ ਤੌਰ 'ਤੇ ਔਰਤ ਸਦਾ ਸਦਾ ਲਈ ਨਹੀਂ ਕਰ ਸਕਦੀ। ਜਿਵੇਂ ਗਰਭ ਦੌਰਾਨ ਅਤੇ ਬੱਚੇ ਨੂੰ ਜਨਮ ਦੇਣ ਤੋਂ ਕੁੱਝ ਸਮੇਂ ਬਾਅਦ। ਇਸ ਲਈ ਮਰਦ ਬਾਹਰਲੇ ਕੰਮਾਂ-ਕਾਰਾਂ ਵਾਲਾ ਬਣਦਾ ਗਿਆ। ਲੜਾਈਆਂ ਲੜਨ ਦਾ ਕੰਮ ਮਰਦਾਂ ਜ਼ਿੰਮੇ ਲੱਗਿਆ ਜਿੱਥੋਂ ਸੂਰਵੀਰ (ਲੜਕਾ) ਜੰਮਣ ਦੇ ਸੰਕਲਪ ਨੇ ਜਨਮ ਲਿਆ। ਕਿਉਂਕਿ ਬਾਹਰਲੇ ਕੰਮ ਹੀ ਸਨ ਜਿਹੜੇ ਪੈਦਾਵਾਰ ਦੇ ਅਮਲ ਨਾਲ ਜੁੜੇ ਹੋਏ ਸਨ। ਇਸ ਲਈ ਪੈਦਾਵਾਰੀ ਕੰਮ-ਕਾਰ ਦੀ ਜ਼ਿੰਮੇਵਾਰੀ ਮਰਦ 'ਤੇ ਬਣਨ ਕਰਕੇ ਉਹ ਸਮਾਜ ਦਾ ਮਾਲਕ ਭਾਵ ਭਾਰੂ ਹੋਣ ਵੱਲ ਵਧਦਾ ਗਿਆ। ਉਹ ਹੀ ਆਪਣੇ ਕਬੀਲੇ ਦੀ ਅਤੇ ਹਥਿਆਈ ਗਈ ਜਾਇਦਾਦ ਦਾ ਮਾਲਕ ਬਣਦਾ ਗਿਆ। ਅਤੇ ਔਰਤ? ਔਰਤ, ਜਿਸਨੂੰ ਬੱਚੇ ਨੂੰ ਜਨਮ ਦੇਣ ਵਾਲੇ ਮੁੜ-ਪੈਦਾਵਾਰ ਦੇ ਕੁਦਰਤੀ ਨਿਯਮ ਨੇ ਪ੍ਰਧਾਨ ਬਣਾਇਆ ਸੀ, ਉਸੇ ਨਿਯਮ ਨੇ ਅੱਗੇ ਚੱਲਕੇ ਔਰਤ ਦੀ ਦਿਸ਼ਾ ਘਰੇਲੂ ਚਾਰ-ਦੀਵਾਰੀ 'ਚ ਰਹਿਕੇ ਕੰਮ ਕਰਨ ਵਾਲੀ ਬਣਾਇਆ।

ਇਸ ਤਰ੍ਹਾਂ ਔਰਤ ਅਤੇ ਮਰਦ ਦਰਮਿਆਨ ਕਿਰਤ ਦੀ ਇਸ ਪਹਿਲ-ਪਲੇਠੀ ਵੰਡ ਨੇ ਮਰਦ ਨੂੰ ਜਾਇਦਾਦ ਦਾ ਮਾਲਕ ਹੀ ਨਹੀਂ ਬਣਾਇਆ ਬਲਕਿ ਔਰਤ ਨੂੰ ਵੀ ਮਰਦ ਦੀ ਜਾਇਦਾਦ ਬਣਾ ਦਿੱਤਾ ਅਤੇ ਔਰਤ ਦਾ ਦਰਜਾ ਮਰਦ ਨਾਲੋਂ ਹੇਠਲੇ ਪੱਧਰ 'ਤੇ ਲੈ ਆਂਦਾ। ਜਾਇਦਾਦ ਦੀ ਨਿੱਜੀ ਮਾਲਕੀ ਹੋਣ 'ਤੇ ਵਿਰਾਸਤ ਦਾ ਸਵਾਲ ਖੜ੍ਹਾ ਹੋ ਗਿਆ। ਇਸ ਲਈ ਔਰਤ 'ਤੇ ਇਹ ਨਿਯਮ ਲਾਗੂ ਹੋ ਗਿਆ ਕਿ ਉਹ ਉਸਦੇ ਪਤੀ ਦੀ ਔਲਾਦ ਹੀ ਪੈਦਾ ਕਰੇ। ਮਰਦ ਇਸ ਬੰਧੇਜ ਤੋਂ ਬਾਹਰ ਰਿਹਾ। ਗੱਲ ਕੀ, ਔਰਤ ਦਾ ਰਿਸ਼ਤਾ ਮਰਦ ਦੀ ਮੁਕੰਮਲ ਅਧੀਨਗੀ ਵਾਲਾ ਬਣ ਗਿਆ।

**ਦੋ ਵਿਰੋਧੀ ਜੀਵਨ-ਹਾਲਤਾਂ:** ਸਾਡੇ ਦੇਸ਼ ਦੇ ਵੱਡੇ ਸਰਮਾਏਦਾਰਾਂ ਦੀ ਰੋਜ਼ਾਨਾ ਦੀ ਆਮਦਨ 28 ਲੱਖ ਰੁਪੈ ਹੈ। ਦੂਸਰੇ ਪਾਸੇ ਆਮ ਲੋਕ ਹਨ ਜਿਨ੍ਹਾਂ ਦੀ ਜਾਂ ਤਾਂ ਬਿਲਕੁਲ ਕੋਈ ਆਮਦਨ ਨਹੀਂ ਭਾਵ ਭਿਖਾਰੀ ਹਨ ਜਾਂ ਫਿਰ 20 ਰੁਪੈ, 30 ਰੁਪੈ ਅਤੇ 50 ਰੁਪੈ ਹੈ ਅਤੇ ਇਸ ਤਰ੍ਹਾਂ ਦੇ ਲੋਕਾਂ ਦੀ ਗਿਣਤੀ ਦਾ ਮੋਟਾ ਅੰਦਾਜ਼ਾ 90 ਕਰੋੜ ਬਣ ਜਾਂਦਾ ਹੈ। ਜਿੱਥੇ ਵੱਡੇ ਅਮੀਰਾਂ ਦਾ ਖਰਚਾ 8 ਲੱਖ 20 ਹਜ਼ਾਰ ਰੁਪੈ ਰੋਜ਼ਾਨਾ ਦਾ ਹੈ, ਉੱਥੇ ਸਾਡੇ ਲੋਕਾਂ ਦੇ ਵਿਸ਼ਾਲ ਬਹੁ-ਗਿਣਤੀ 20 ਰੁਪੈ ਰੋਜ਼ਾਨਾ 'ਤੇ ਨਿਰਭਰ ਹੈ। ਜਿੱਥੇ 20-30 ਕਰੋੜ ਲੋਕਾਂ ਕੋਲ ਛੱਤ ਨਹੀਂ ਉੱਥੇ ਇਕੱਲਾ ਮੁਕੇਸ਼ ਅੰਬਾਨੀ ਆਪਣੇ ਪੰਜ ਜੀਆਂ ਵਾਲੇ ਪਰਿਵਾਰ ਲਈ ਇੱਕ 27 ਮੰਜ਼ਿਲਾ ਭਵਨ ਬਣਾ ਰਿਹਾ ਹੈ ਜਿਸ'ਤੇ ਕੁੱਲ ਖਰਚਾ 47000 ਕਰੋੜ ਆਵੇਗਾ। ਇਹ ਲੜੀ ਜਿੰਨੀ ਮਰਜ਼ੀ ਲੰਬੀ ਕਰ ਲਵੋ।

ਸੋ ਅਮੀਰ ਧਿਰ ਦੇ ਪ੍ਰਾਣੀ ਐਸ਼ੋ-ਇਸ਼ਰਤ ਵਾਲਾ ਜੀਵਨ ਬਤੀਤ ਕਰ ਰਹੇ ਹਨ। ਇਸ ਦੇ ਉਲਟ ਆਮ ਲੋਕ ਗਰੀਬੀ, ਬੇਰੁਜ਼ਗਾਰੀ, ਕੁਪੋਸ਼ਣ, ਭੁੱਖ ਮਰੀ, ਭੁੱਖ ਨਾਲ ਹੋ ਰਹੀਆਂ ਮੌਤਾਂ, ਸਮਾਜਕ ਜ਼ਬਰ ,ਔਰਤਾਂ ਨਾਲ ਹੁੰਦੇ



ਬਲਾਤਕਾਰਾਂ, ਔਰਤਾਂ ਨੂੰ ਵੇਸ਼ਵਾਗਮਨੀ ਜਿਹਾ ਘਿਣਾਉਣਾ ਪੇਸ਼ਾ ਅਪਣਾਉਣ 'ਤੇ ਮਜ਼ਬੂਰ ਕਰਨ ਤੇ ਅਜਿਹੀਆਂ ਹੋਰ ਭੈੜੀਆਂ ਹਾਲਤਾਂ ਹੇਠ ਰਹਿ ਰਹੇ ਹਨ।

ਇਸ ਤਰ੍ਹਾਂ ਦੋ ਵਿਰੋਧੀ ਜੀਵਨ-ਹਾਲਤਾਂ ਹਨ- ਮੁੱਠੀ ਭਰ ਅਮੀਰ ਧਿਰ ਦੀਆਂ ਸੌਖੀਆਂ ਤੇ ਵਿਸ਼ਾਲ ਲੋਕਾਈ ਦੀਆਂ ਔਖੀਆਂ। ਹੁਣ ਇਸਦਾ ਕਾਰਨ ਦੇਖੋ।

**ਦੋ-ਵਿਰੋਧੀ ਜੀਵਨ ਹਾਲਤਾਂ ਦਾ ਕਾਰਨ:**

ਧਨ ਕਿੱਥੋਂ ਆਉਂਦਾ ਹੈ? ਇਸਦੀ ਕੋਈ ਵਰਖਾ ਨਹੀਂ ਹੁੰਦੀ। ਫਰਜ਼ ਕਰੋ ਕੋਈ ਪੈਦਾਵਾਰ ਨਾ ਹੋਵੇ ਤਾਂ ਧਨ ਕਿੱਥੋਂ ਆਵੇਗਾ? ਕਿਤੋਂ ਵੀ ਨਹੀਂ। ਸੋ ਧਨ-ਦੌਲਤ, ਪੈਦਾਵਾਰ ਕਰਕੇ ਹੀ ਹੈ। ਪਰ ਪੈਦਾਵਾਰ ਕੌਣ ਕਰਦਾ ਹੈ? ਇਹ ਬਿਲਕੁਲ ਸਾਫ ਹੈ ਕਿ ਕਿਰਤੀ ਹੀ ਕਿਰਤ ਨਾਲ ਪੈਦਾਵਾਰ ਕਰਦਾ ਹੈ। ਸੋ ਜੋ ਵੀ ਧਨ-ਦੌਲਤ ਹੈ, ਉਹ ਕਿਰਤੀਆਂ ਦੀ ਕਿਰਤ ਦੀ ਕਮਾਈ ਹੀ ਹੈ।

ਇਸ ਲਈ ਜਿਨ੍ਹਾਂ ਚਿਰ ਪੈਦਾਵਾਰੀ ਸੋਮਿਆਂ ਅਤੇ ਸਾਧਨਾਂ 'ਤੇ ਮੁੱਠੀ ਭਰ ਵਿਹਲੜ ਵਰਗ ਦੀ ਮਾਲਕੀ ਹੈ ਉਨ੍ਹਾਂ ਚਿਰ ਕਿਰਤੀਆਂ ਦੀ ਲੁੱਟ ਵੀ ਹੁੰਦੀ ਰਹੇਗੀ ਅਤੇ ਉਨ੍ਹਾਂ ਦੀਆਂ ਜੀਵਨ-ਹਾਲਤਾਂ ਵੀ ਭੈੜੀਆਂ ਬਣੀਆਂ ਰਹਿਣੀਆਂ ਹਨ।

**ਕਿਰਤ ਦੀ ਤੇ ਔਰਤ ਦੀ ਆਜ਼ਾਦੀ ਦਾ ਸੰਬੰਧ:**

ਉਪਰੋਕਤ ਬਿਆਨੀਆਂ ਭੈੜੀਆਂ ਜੀਵਨ-ਹਾਲਤਾਂ ਕਿਰਤੀ ਧਿਰ ਦੇ ਮਰਦਾਂ ਦੀਆਂ ਹੀ ਨਹੀਂ ਬਲਕਿ ਇਹੋ ਉਨ੍ਹਾਂ ਦੀਆਂ ਔਰਤਾਂ ਦੀਆਂ ਹਨ। ਇਹ ਵਿਚਾਰਿਆ ਜਾ ਚੁੱਕਿਆ ਹੈ ਕਿ ਇਹ ਭੈੜੀਆਂ ਹਾਲਤਾਂ ਕਿਰਤ ਦੀ ਲੁੱਟ ਕਰਕੇ ਹਨ। ਫਿਰ ਔਰਤ ਦੀ ਆਜ਼ਾਦੀ ਕਿਵੇਂ ਹੋਵੇ? ਕੀ ਸਿਰਫ ਮਰਦ ਤੋਂ ਆਜ਼ਾਦ ਹੋਕੇ? ਨਹੀਂ।

ਮੰਨ ਲਵੋ ਔਰਤ ਦੇ ਸਮਾਜ ਵਿੱਚ ਵਿਚਰਨ 'ਤੇ ਮਰਦ ਦਾ ਕੋਈ ਦਖਲ ਨਾ ਵੀ ਹੋਵੇ ਤਾਂ ਉਪਰੋਕਤ ਬਿਆਨੀਆਂ ਹਾਲਤਾਂ 'ਚ ਰਹਿ ਰਹੀ ਔਰਤ ਆਪਣੇ ਬਾਲ-ਬੱਚਿਆਂ ਦਾ ਵਧੀਆ ਪਾਲਣ-ਪੋਸ਼ਣ ਜਾਂ ਉਨ੍ਹਾਂ ਨੂੰ ਕੋਈ ਚੰਗੀਆਂ ਸਹੂਲਤਾਂ ਦੇ ਸਕੇਗੀ? ਨਹੀਂ, ਕਿਉਂਕਿ ਇਹ ਉਸਦੀ ਪਹੁੰਚ ਤੋਂ ਬਾਹਰ ਹੋਵੇਗਾ। ਇਸ ਲਈ ਆਪਣੇ ਮਰਦ ਤੋਂ ਆਜ਼ਾਦ ਹੋਣ ਦੇ ਬਾਵਜੂਦ ਉਸਦੀ ਆਜ਼ਾਦੀ ਦਾ ਕੀ ਅਰਥ ਰਹਿ ਜਾਵੇਗਾ? ਕੁੱਝ ਵੀ ਤਾਂ ਨਹੀਂ। ਇਸ ਲਈ ਜਿੰਨੀ ਦੇਰ ਤੱਕ ਕਿਰਤੀਆਂ ਦੀ ਕਿਰਤ ਆਜ਼ਾਦ ਨਹੀਂ ਹੁੰਦੀ ਉਨੀਂ ਦੇਰ ਤੱਕ ਔਰਤ ਦੀ ਆਜ਼ਾਦੀ ਵੀ ਨਹੀਂ ਹੋਕਦੀ। ਇਸ ਲਈ ਕਿਰਤ ਦੀ ਆਜ਼ਾਦੀ ਨਿੱਜੀ ਮਾਲਕੀ ਦੀ ਥਾਂ ਸਰਵਸਾਂਝੀਵਾਲਤਾ ਵਾਲੀ ਬਣਾਕੇ ਹੀ ਹੋ ਸਕੇਗੀ। ਇਹੋ-ਜਿਹੇ ਸਮਾਜ ਵਿੱਚ ਹੀ ਔਰਤ ਦੀ ਸਹੀ ਅਰਥਾਂ ਵਾਲੀ ਆਜ਼ਾਦੀ ਹੋਵੇਗੀ। ਕਿਵੇ?

**ਲੁੱਟ-ਰਹਿਤ ਸਮਾਜ ਦੇ ਮੋਟੇ ਨੈਣ-ਨਕਸ਼:**

'ਉਦੋਂ ਲੁੱਟ ਕਰਨ ਵਾਲੀ ਨਿੱਜੀ ਜਾਇਦਾਦ ਦਾ ਕੋਈ ਅਧਿਕਾਰ ਨਹੀਂ ਹੋਵੇਗਾ। ਕੋਈ ਵੀ ਜ਼ਮੀਨ ਤੋਂ ਲਗਾਨ ਨਹੀਂ ਲੈ ਸਕੇਗਾ, ਸਰਮਾਏ ਤੋਂ ਵਿਆਜ ਅਤੇ ਨਫੇ ਨੂੰ ਆਪਣੀ ਆਮਦਨ ਨਹੀਂ ਬਣਾ ਸਕੇਗਾ। ਹਰ ਵਿਅਕਤੀ ਆਪਣੀ ਜੀਵਕਾ ਲਈ ਆਪਣੀ ਕਿਰਤ ਨੂੰ ਸਾਧਨ ਬਣਾਵੇਗਾ। ਸਾਰੀ ਨਿੱਜੀ ਜਾਇਦਾਦ, ਸਮੂਹਿਕ ਜਾਇਦਾਦ ਵਿਚ ਪਲਟ ਜਾਵੇਗੀ।...

☛ਜਦੋਂ ਜ਼ਮੀਨ ਜਾਂ ਸਰਮਾਇਆ ਕਿਸੇ ਦੀ ਜਾਇਦਾਦ ਹੀ ਨਾ ਰਹੀ ਤਾਂ...ਇਹ ਨਿੱਜੀ ਮਾਲਕਾਂ ਨੂੰ ਆਮਦਨ ਦੇਣ ਵਾਲੇ ਸਰੋਤ ਨਾ ਰਹਿਕੇ..ਪੈਦਾਵਾਰ ਦੇ ਸਾਧਨ ਰਹਿ ਜਾਣਗੇ।

☛ਸਾਰੇ ਲੋਕ ਕਿਰਤ (ਕੰਮ) ਕਰਨਗੇ। ਕੋਈ ਮਾਲਕ ਅਤੇ ਦੂਸਰਾ ਮਜ਼ਦੂਰ ਨਹੀਂ ਹੋਵੇਗਾ। ਉਦੋਂ ...ਕਿਰਤ ਦੀ ਕੋਈ ਲੁੱਟ ਨਹੀਂ ਹੋਵੇਗੀ। ਇਸ ਤਰ੍ਹਾਂ ਮਾਲਕ-ਮਜ਼ਦੂਰ ਆਦਿ ਦੀਆਂ ਕਿਸਮਾਂ ਦੇ ਲੁਟੇਰੇ ਸਬੰਧ ਲੋਪ ਹੋ ਜਾਣਗੇ।

☛ ਸਾਰੇ ਲੁੱਟ-ਖਸੁੱਟ ਵਾਲੇ ਸਮਾਜਕ ਢਾਂਚਿਆਂ ਵਿਚ ਕਿਰਤ ਦੀ ਵੰਡ ਰਹੀ ਹੈ ਅਤੇ ਇਹ ਦਿਮਾਗੀ ਕਿਰਤ ਅਤੇ ਸਰੀਰਕ ਕਿਰਤ ਅਤੇ ਮਰਦ ਅਤੇ ਔਰਤ ਦੀ ਕਿਰਤ ਦੀ ਦਰਜਾ-ਬੰਦੀ ਵਿਚ ਵੰਡ ਰਹੀ ਹੈ; ਇਹ ਸਮਾਜਵਾਦੀ ਕਿਰਤ ਵਿਚ ਪਲਟ ਜਾਵੇਗੀ। ਇਹ ਕਾਇਆਪਲਟੀ ਕਿਰਤ ਸਬੰਧਾਂ ਨੂੰ ਬਰਾਬਰਤਾ ਦੇ ਅਸੂਲ ਤੇ ਆਧਾਰਤ ਤਰਤੀਬ ਦੇ ਦੇਵੇਗੀ।

☛ ਲੁਟੇਰੇ ਸਮਾਜਾਂ ਦੀ ਕਿਰਤ ਦੀ ਵੰਡ ਅਨੁਸਾਰ, ਸਮੁੱਚਾ ਘਰੇਲੂ ਕੰਮ ਔਰਤ ਦੀ ਜ਼ਿੰਮੇਵਾਰੀ ਹੁੰਦਾ ਹੈ, ਸਮੇਤ ਉਨ੍ਹਾਂ ਔਰਤਾਂ ਦੇ ਜਿਹੜੀਆਂ ਘਰਾਂ ਤੋਂ ਬਾਹਰ ਨੌਕਰੀ-ਪੇਸ਼ਾ ਹੁੰਦੀਆਂ ਹਨ। ਜੇਕਰ ਕਿਰਤ ਬਰਾਬਰਤਾ ਦੇ ਆਧਾਰ ਵਾਲੇ ਅਸੂਲ ਅਨੁਸਾਰ ਤਬਦੀਲ ਹੁੰਦੀ ਹੈ ਤਾਂ ਮਰਦ ਅਤੇ ਔਰਤ ਦੋਨੋਂ ਹੀ ਘਰੇਲੂ ਅਤੇ ਬਾਹਰਲੇ ਕੰਮ ਦੇ ਲਾਜ਼ਮੀ ਜ਼ਿੰਮੇਵਾਰ ਹੋਣਗੇ। ਇਸ ਤਬਦੀਲੀ ਨਾਲ ਘਰੇਲੂ ਕੰਮ ਵਾਲਾ ਜ਼ਿਆਦਾ ਬੋਝ ਸਿਰਫ ਔਰਤ 'ਤੇ ਹੀ ਨਹੀਂ ਹੋਵੇਗਾ। ਬੱਚੇ ਪਾਲਣਾ ਅਤੇ ਬੁੱਢਿਆਂ ਦੀ ਸਾਂਭ-ਸੰਭਾਲ ਔਰਤ 'ਤੇ ਬੇੜੀਆਂ ਦੀ ਤਰ੍ਹਾਂ ਨਹੀਂ ਹੋਵੇਗਾ ਬਲਕਿ ਮਰਦ ਅਤੇ ਔਰਤ ਦੀ ਇਕ ਸਰਗਰਮੀ ਬਣ ਜਾਵੇਗੀ।

☛ ਉਦੋਂ ਆਰਥਕ ਹਾਲਤਾਂ ਅਤੇ ਅਧਿਕਾਰ ਬਰਾਬਰ ਬਰਾਬਰ ਹੋਣਗੇ ਤਾਂ ਇਕ ਅਜਿਹੀ ਹਾਲਤ ਪੈਦਾ ਹੋ ਜਾਵੇਗੀ ਜਦੋਂ ਔਰਤ ਨੂੰ ਆਪਣੇ ਪਾਲਣ-ਪੋਸਣ ਅਤੇ ਸੁਰੱਖਿਆ ਲਈ ਮਰਦ 'ਤੇ ਨਿਰਭਰ ਨਹੀਂ ਰਹਿਣਾ ਪਵੇਗਾ। ਇਸ ਤਰ੍ਹਾਂ ਨਾਲ

ਮਰਦ ਦਾ ਗਲਬਾ ਲੋਪ ਹੋ ਜਾਵੇਗਾ।

☛ ਲੁੱਟ ਆਧਾਰਤ ਸਮਾਜਾਂ ਦੇ ਸਭਿਆਚਾਰ ਅਨੁਸਾਰ ਔਲਾਦ 'ਤੇ ਮਾਂ ਦਾ ਨਹੀਂ ਬਲਕਿ ਸਿਰਫ ਪਿਤਾ ਦਾ ਹੀ ਅਧਿਕਾਰ ਹੁੰਦਾ ਹੈ। ਜਦੋਂ ਇਹ ਹਾਲਤ ਬਦਲ ਜਾਵੇਗੀ ਅਤੇ ਬਰਾਬਰਤਾ ਦੇ ਅਸੂਲ ਅਨੁਸਾਰ ਹੀ ਮਾਤਾ ਅਤੇ ਪਿਤਾ ਦੋਨੋਂ ਹੀ ਉਨ੍ਹਾਂ ਦੇ ਦੇਖ-ਰੇਖ ਵਾਲੇ ਬਣ ਜਾਣਗੇ। ਦੋਨਾਂ ਦਾ ਹੀ ਔਲਾਦ 'ਤੇ ਇਕੋ-ਜਿੰਨਾ ਅਧਿਕਾਰ ਅਤੇ ਇਕੋ ਜਿਹੇ ਫਰਜ਼ ਹੋਣਗੇ। ਕਿਉਂਕਿ ਰਿਸ਼ਤਿਆਂ ਵਿਚ 'ਮਾਲਕੀਪੁਣਾ' ਨਹੀਂ ਹੋਵੇਗਾ ਇਸ ਲਈ ਨਾ ਤਾਂ ਮਾਂ ਅਤੇ ਨਾ ਹੀ ਪਿਤਾ ਔਲਾਦ ਦੀ ਮਾਲਕ ਹੋਵੇਗੀ। ਉਹ ਸਿਰਫ ਤੇ ਸਿਰਫ 'ਮਾਪੇ' ਹੋਣਗੇ।...

☛ ਲੁੱਟ ਆਧਾਰਤ ਸਾਰੇ ਸਮਾਜਾਂ ਵਿਚ ਵਿਆਹ ਮੁੱਖ ਤੌਰ 'ਤੇ ਜਾਇਦਾਦ, ਧਨ, ਦਾਜ-ਦਹੇਜ, ਤੋਹਫੇ, ਜਾਤ-ਪਾਤ ਅਤੇ ਧਰਮ ਦੀਆਂ ਪਰੰਪਰਾਵਾਂ, ਵੱਡਿਆਂ ਦੀ ਪਸੰਦ ਜਾਂ ਨਾ-ਪਸੰਦ 'ਤੇ ਨਿਰਭਰ ਰਹਿੰਦੇ ਹਨ। ਪ੍ਰੰਤੂ ਲੁੱਟ-ਰਹਿਤ ਸਮਾਜ ਅੰਦਰ ਇਹ ਵਿਆਹ ਵੀ ਨੌਜਵਾਨ ਮਰਦ ਅਤੇ ਔਰਤ ਦੇ ਦੋਸਤੀ ਅਤੇ ਪਿਆਰ ਉਪਰ ਹੀ ਨਿਰਭਰ ਹੋਣਗੇ। ਇਸ ਤਰ੍ਹਾਂ ਨਾਲ ਇਹ ਨਾਤੇਦਾਰੀ ਟਿਕਾਊ ਰਹਿਣ ਵਾਲੀ ਹੋਵੇਗੀ।

ਇੱਥੇ ਸਵਾਲ ਖੜਾ ਹੋ ਸਕਦਾ ਹੈ ਕਿ ਮਰਦ ਦੀ ਨਿੱਜੀ ਜਾਇਦਾਦ ਦਾ ਉਸਦੀ ਔਲਾਦ ਨੂੰ ਜਾਣ ਕਰਕੇ 'ਔਰਤ ਦਾ ਆਪਣੇ ਪਤੀ ਪ੍ਰਤੀ ਦੰਪਤੀ ਵਫਾਦਾਰੀ ਜਾਂ ਵਿਸ਼ਵਾਸ਼ਪਾਤਰਪੁਣਾ ਪੈਦਾ ਹੋਇਆ ਅਤੇ ਜਦੋਂ ਇਹ ਨਿੱਜੀ ਜਾਇਦਾਦ ਅਤੇ ਵਿਰਾਸਤ ਦੇ ਅਧਿਕਾਰ ਵਾਲੀ ਪ੍ਰਣਾਲੀ ਨਹੀਂ ਰਹੇਗੀ ਤਾਂ ਕੀ ਮੁੱਢਲੇ ਕਮਿਊਨ ਵਾਲੀ ਸਥਿਤੀ ਮੁੜ ਕੇ ਪੈਦਾ ਨਹੀਂ ਹੋ ਜਾਵੇਗੀ ਜਿੱਥੇ ਮਰਦ-ਔਰਤ ਦੇ ਸਬੰਧਾਂ 'ਤੇ ਕਿਸੇ ਕਿਸਮ ਦੀ ਕੋਈ ਪਾਬੰਦੀ ਨਹੀਂ ਸੀ? ਨਹੀਂ, ਇਉਂ ਨਹੀਂ ਵਾਪਰੇਗਾ। ਕਿਉਂ ਨਹੀਂ? ਕਿਉਂਕਿ ਮੁਢਲੇ ਸਮਿਆਂ ਵਾਲੇ ਰਿਸ਼ਤੇ ਜਾਨਵਰਾਂ ਸਮਾਨ ਸਨ। ***ਮਨੁੱਖ ਦੀ ਵਿਕਸਤ ਅਤੇ ਨਿਰਮਲਤਾ...ਹਾਬੜੀ ਹਵਸ ਦੇ ਮੁਆਫਕ ਨਹੀਂ ਹੋਵੇਗੀ।*** ਹੁਣ ਵਾਲਾ ਪਤੀ-ਪਤਨੀ ਵਾਲਾ ਰਿਸ਼ਤਾ ਕਈ ਕਿਸਮ ਦੇ ਵਿਰੋਧਾਂ ਨੂੰ ਜਨਮ ਦਿੰਦਾ ਹੈ। ਭਾਵੇਂ ਕਿ ਪਤੀ ਦੀ ਵਫਾਦਾਰੀ ਵਾਲੀ ਕਦਰ ਮਰਦ ਦੀ ਨਿੱਜੀ ਜਾਇਦਾਦ ਦੇ ਸ਼ੁਰੂ ਹੋਣ ਨਾਲ ਪੈਦਾ ਹੋਈ, ਪ੍ਰੰਤੂ ਇਹ ਨਿੱਜੀ ਜਾਇਦਾਦ ਵਾਲੇ ਸਮਾਜ ਦੇ ਖਤਮ ਹੋਣ ਨਾਲ ਇਸ ਦੇ ਸਾਰੇ ਲੱਛਣ ਖਤਮ ਨਹੀਂ ਹੋਣਗੇ। ਇਉਂ ਸੋਚਣਾ... ਠੀਕ ਨਹੀਂ ਹੈ। ਸਿਰਫ ਉਹੀ ਲੱਛਣ ਖਤਮ ਹੋਣਗੇ ਜਿਹੜੇ ਔਰਤ ਨੂੰ ਗੁਲਾਮ ਬਣਾਉਂਦੇ ਹਨ। ਅਤੇ ਇਹ ਖਤਮ ਹੋਣੇ ਉਚਿਤ ਵੀ ਹਨ। ਪਤਨੀ ਦਾ ਆਪਣੇ ਪਤੀ ਤੱਕ ਸੀਮਤ ਰਹਿਣ ਵਾਲਾ ਲੱਛਣ ਖਤਮ ਨਹੀਂ ਹੋਵੇਗਾ। ਸਗੋਂ ਇਸ ਦੇ ਨਾਲ ਇਹ ਲੱਛਣ ਜੁੜ ਜਾਵੇਗਾ ਕਿ ਮਰਦ ਨੂੰ ਵੀ ਆਪਣੀ ਔਰਤ ਤੱਕ ਸੀਮਤ ਰਹਿਣਾ ਚਾਹੀਦਾ ਹੈ। ਅਜਿਹੀਆਂ ਪਤਨੀਆਂ ਅਤੇ ਪਤੀ ਦਾ ਰਿਸ਼ਤਾ ਹਰ ਕਿਸਮ ਦੀ ਜ਼ੋਰਾਵਾਰੀ ਵਾਲੇ ਬੰਧਨ ਤੋਂ ਮੁਕਤ ਹੋਵੇਗਾ ਅਤੇ ਆਪਸੀ ਪਿਆਰ 'ਤੇ ਨਿਰਭਰ ਹੋਵੇਗਾ। ਕੇਵਲ ਅਜਿਹਾ ਰਿਸ਼ਤਾ ਹੀ ਤਰਕਸੰਗਤ ਹੈ। ਮਰਦ-ਔਰਤ ਦਾ ਆਪਸੀ ਪਿਆਰ ਅਤੇ ਦੋਸਤੀ 'ਤੇ ਆਧਾਰਤ ਰਿਸ਼ਤੇ ਦਾ ਪੈਦਾ ਹੋ ਜਾਣਾ ਅਤੇ ਇਸਦਾ ਚੱਲਣ ਹੋਣਾ ਮਨੁੱਖੀ ਨਿਰਮਲਤਾ ਦੀ ਉਚੇਰੀ ਪੱਧਰ ਦਾ ਪ੍ਰਤੀਕ ਹੋਵੇਗਾ। ਇਸ ਦੇ ਉਲਟ ਹਰ ਲੱਛਣ ਮਿਟ ਜਾਣਗੇ।"[2]

ਸੋ ਔਰਤ ਦੀ ਆਜ਼ਾਦੀ, ਕਿਰਤ ਦੇ ਆਜ਼ਾਦ ਹੋਣ ਨਾਲ ਬੱਝੀ ਹੋਈ ਹੈ।

ਹੁਣ ਸਵਾਲ ਹੈ ਕਿ ਜਿੰਨੀਂ ਦੇਰ ਤਰਕਸੰਗਤ ਸਮਾਜ ਨਹੀਂ ਉੱਸਰਦਾ ਕੀ ਉਨੀਂ ਦੇਰ ਔਰਤ ਜਾਤੀ ਨੂੰ ਕੋਈ ਮੰਗਾਂ ਉਠਾਕੇ ਜੱਦੋਜਹਿਦ ਨਹੀਂ ਕਰਨੀ ਚਾਹੀਦੀ? ਕਰਨੀ ਹੀ ਨਹੀਂ ਚਾਹੀਦੀ, ਬਲਕਿ ਜ਼ੋਰਦਾਰ ਰੂਪ ਵਿੱਚ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਆਪਣੇ 'ਤੇ ਹੁੰਦੇ ਹਰ ਕਿਸਮ ਦੇ ਜ਼ਬਰ ਅਤੇ ਲੁੱਟ ਖਿਲਾਫ ਇੱਕਜੁੱਟ ਹੋ ਕੇ ਮੈਦਾਨ ਵਿੱਚ ਨਿੱਤਰਨਾ ਚਾਹੀਦਾ ਹੈ। ਇਨਸਾਨ ਹੋਣ ਦੇ ਨਾਤੇ ਔਰਤ ਨੂੰ ਮਰਦ ਬਰੋਬਰ ਅਧਿਕਾਰਾਂ ਅਤੇ ਮੌਕਿਆਂ ਦੀ ਮੰਗ ਕਰਨੀ ਚਾਹੀਦੀ ਹੈ। ਉਸਨੂੰ ਦੂਸਰੇ ਤਬਕਿਆਂ ਦੀ ਸਾਥ ਵੀ ਲੈਣਾ ਅਤੇ ਦੇਣਾ ਚਾਹੀਦਾ ਹੈ।

ਪਰ ਔਰਤ ਜਾਤੀ ਨੂੰ ਲੁੱਟੀ-ਪੱਟੀ ਜਾਂਦੀ ਧਿਰ ਦੀ ਜੱਦੋਜਹਿਦ ਨੂੰ ਮਰਦ ਅਤੇ ਔਰਤ ਦੀ ਜੱਦੋਜਹਿਦ ਵਿੱਚ ਪਲਟ ਕੇ ਖੇਹੂੰ ਖੇਹੂੰ ਕਰਨ ਤੋਂ ਸੁਚੇਤ ਰਹਿਣਾ ਚਾਹੀਦਾ ਹੈ।ਮਰਦ ਦਾ ਗਲਬਾ-ਮੁਰਦਾਬਾਦ ਕਹਿਣ ਨਾਲ ਤਾਂ ਲੜਾਈ ਸਿਰਫ ਮਰਦ ਖਿਲਾਫ ਬਣ ਜਾਂਦੀ ਹੈ ਨਾ ਕਿ ਲੁਟੇਰੀ ਧਿਰ ਖਿਲਾਫ। ਕਿਉਂਕਿ ਮਰਦ ਤਾਂ ਕਿਰਤੀ ਧਿਰ ਦੇ ਵੀ ਹਨ। ਇਸ ਲਈ ਮਰਦ ਦਾ ਗਲਬਾ-ਮੁਰਦਾਬਾਦ ਜਿਹਾ ਨਾਰੀਵਾਦੀ ਨਾਹਰਾ ਔਰਤ ਦੀ ਮੁਕਤੀ ਵੱਲ ਲਿਜਾਣ ਦੀ ਬਜਾਇ ਕਿਰਤੀ ਧਿਰ ਨੂੰ ਲਿੰਗਕ ਆਧਾਰ 'ਤੇ ਵੰਡ ਦਿੰਦਾ ਹੈ। ਜਦੋਂ ਕਿ ਆਪਾਂ ਦੇਖਿਆ ਹੈ ਕਿ ਔਰਤ ਜਾਂ ਮਰਦ ਦੀ ਕਿਰਤ ਦੀ ਲੁੱਟ ਦਾ ਆਧਾਰ ਲਿੰਗਕ ਨਹੀਂ ਬਲਕਿ ਨਿੱਜੀ ਜਾਇਦਾਦ ਦੀ ਹੋਂਦ ਕਰਕੇ ਹੈ।

ਕੁੱਝ ਗੱਲਾਂ ਹੋਰ। ਵਿਹਲੜ ਮੁੱਠੀ ਭਰ ਧਿਰ 'ਚ ਉਨ੍ਹਾਂ ਦੀਆਂ ਔਰਤਾਂ ਵੀ ਤਾਂ ਸ਼ਾਮਲ ਹਨ। ਇਸ ਤੱਥ ਨੂੰ ਔਰਤ ਜਾਤੀ ਨੂੰ ਅਣਗੌਲਿਆਂ ਨਹੀਂ ਕਰਨਾ ਚਾਹੀਦਾ ਹੈ। ਕਿਰਤੀ ਧਿਰ ਦੀਆਂ ਔਰਤਾਂ ਨੂੰ ਉਨ੍ਹਾਂ ਔਰਤਾਂ ਨਾਲ ਇੱਕ-ਜੁੱਟਤਾ ਦੀ ਅਤੇ ਰੀਸ ਕਰਨ ਦੀ ਲੋੜ ਨਹੀਂ ਕਿਉਂਕਿ ਉਨ੍ਹਾਂ ਦੇ ਮਰਦ ਅਤੇ ਉਹ ਔਰਤਾਂ ਦੀ ਧਿਰ ਹੀ ਹੈ ਜੋ ਉਨ੍ਹਾਂ ਦੇ ਮਰਦਾਂ

*...ਬਾਕੀ ਸਫ਼ਾ 14 'ਤੇ*





# ਔਰਤ ਲਈ ਸਤਿਕਾਰ

ਸੁਰਿੰਦਰ ਗੌਂਦਾਰਾ



**Make diffrence, think globally and act locally. Make Everyday, intenational women's day.**

ਜਮਹੂਰੀ ਹਲਕੇ ਜਾਣਦੇ ਹਨ ਕਿ 8 ਮਾਰਚ ਨੂੰ ਕੌਮਾਂਤਰੀ ਦਿਵਸ ਵਜੋਂ ਮਨਾਇਆ ਜਾਂਦਾ ਹੈ। ਇਹ ਦਿਨ ਸੰਨ 1900 ਦੇ ਮੁੱਢ 'ਚ ਪੰਦਰਾਂ ਹਜ਼ਾਰ ਔਰਤਾਂ ਦੇ ਨਿਊਯਾਰਕ ਸ਼ਹਿਰ ਵਿੱਚ ਇਤਿਹਾਸਕ ਇਕੱਠ ਨਾਲ ਸ਼ੁਰੂ ਹੋਇਆ ਜਿਸ ਵਿੱਚ ਕੰਮ ਦੇ ਘੰਟੇ ਘੱਟ ਕਰਨ, ਚੰਗੇ ਵੇਤਨ ਅਤੇ ਵੋਟ ਪਾਉਣ ਦੇ ਹੱਕ ਨੂੰ ਲੈ ਕੇ ਮਾਰਚ ਕੀਤਾ ਗਿਆ। ਇਹ ਆਵਾਜ਼, ਨਾਬਰਾਬਰੀ ਅਤੇ ਦਮਨ ਦੇ ਖਿਲਾਫ਼ ਸੀ। ਫਿਰ ਜਰਮਨ ਆਗੂ ਕਲਾਰਾ ਜੈਟਕਿਨ ਨੇ 1910 ਵਿੱਚ ਇਸ ਨੂੰ ਕੌਮਾਂਤਰੀ ਦਿਵਸ ਵਜੋਂ ਮਨਾਉਣ ਦਾ ਸੁਝਾਅ ਦਿੱਤਾ, ਜਿਸ ਵਿੱਚ ਔਰਤਾਂ ਦੀਆਂ ਸਮੱਸਿਆਵਾਂ ਅਤੇ ਲੋੜਾਂ ਬਾਰੇ ਚਰਚਾ ਹੋਵੇ। ਆਖਿਰ ਕੋਪਨ ਹੈਂਗਨ ਵਿੱਚ 1911 ਨੂੰ ਪਹਿਲੀ ਵਾਰ ਕੌਮਾਂਤਰੀ ਕਾਨਫ਼ਰੰਸ ਹੋਈ।

ਸਰਕਾਰੀ ਇਕੱਠਾਂ ਵਿੱਚ ਇਸ ਦਿਨ ਚੰਦ ਔਰਤਾਂ ਦੀਆਂ ਪ੍ਰਾਪਤੀਆਂ ਨੂੰ ਉਭਾਰ ਕੇ ਸਮੁੱਚੀ ਔਰਤ ਜਾਤੀ ਦੀਆਂ ਪ੍ਰਾਪਤੀਆਂ ਵਜੋਂ ਵਡਿਆਇਆ ਜਾਂਦਾ ਹੈ ਜਦੋਂ ਕਿ ਸਥਿਤੀ ਇਸ ਦੇ ਉਲਟ ਹੈ। ਭਖਦੇ ਅਤੇ ਬੁਨਿਆਦੀ ਮਸਲੇ ਉਠਾਉਣ ਤੋਂ ਗੁਰੇਜ਼ ਕੀਤਾ ਜਾਂਦਾ ਹੈ। ਬੇਸ਼ੱਕ ਗੈਰ ਸਰਕਾਰੀ, ਜਮਹੂਰੀ ਜਥੇਬੰਦੀਆਂ ਵਿੱਚ ਔਰਤਾਂ ਦੀ ਸਮਾਜਕ, ਆਰਥਕ ਅਤੇ ਸਿਆਸੀ ਸਥਿਤੀ ਬਾਰੇ ਸੁਆਲਾਂ ਉੱਤੇ ਚਰਚਾ ਛਿੜਦੀ ਹੈ। ਪਰ ਇਹਨਾ ਨੂੰ ਹੋਰ ਵੀ ਸੰਜੀਦਗੀ ਨਾਲ ਲੈਣ ਦੀ ਲੋੜ ਹੈ।

ਯਕੀਨ ਕਰਨਾ ਔਖਾ ਹੈ, ਪਰ ਅੰਕੜੇ ਦੱਸਦੇ ਹਨ ਕਿ 25 ਹਜ਼ਾਰ ਲਾੜੀਆਂ ਨੂੰ ਦਾਜ ਦੇ ਲੋਭੀਆਂ ਵੱਲੋਂ ਹਰ ਸਾਲ ਸਾੜਿਆ ਜਾਂਦਾ ਹੈ ਅਤੇ ਇਨ੍ਹਾਂ ਘਟਨਾਵਾਂ ਨੂੰ ਸਟੋਵ ਫਟੜ ਜਾਂ ਖੁਦਕੁਸ਼ੀ ਦੇ ਪੇਟੇ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕਾਨੂੰਨੀ ਚੋਰ ਮੋਰੀਆਂ ਥਾਣੀਂ ਬਰੀ ਹੋ ਕੇ ਲਾੜਾ ਅਤੇ ਉਸਦੇ ਮਾਪੇ ਅਗਲੇ ਵਿਆਹ ਦੀ ਤਿਆਰੀ ਵਿੱਚ ਰੁੱਝ ਜਾਂਦੇ ਹਨ। ਨੈਸ਼ਨਲ ਰਿਕਾਰਡ ਆਫ ਬਿਊਰੋ ਮੁਤਾਬਕ ਭਾਰਤ ਵਿੱਚ, ਹਰ ਘੰਟੇ ਵਿੱਚ ਦੋ ਔਰਤਾਂ ਬਲਾਤਕਾਰ ਦਾ ਸ਼ਿਕਾਰ ਹੁੰਦੀਆ ਹਨ। ਪਿਛਲੇ ਵਰ੍ਹੇ 20,737 ਕੇਸ ਦਰਜ ਹੋਏ। ਇਹ ਘਟਨਾਵਾਂ ਔਰਤ ਦੇ ਸਵੈਮਾਣ ਨਾਲ ਖਿਲਵਾੜ ਹਨ। ਇਹ ਸਾਰਾ ਕੁਝ ਰਿਸ਼ੀਆਂ-ਮੁਨੀਆਂ ਦੇ ਦੇਸ਼ ਭਾਰਤ ਵਿੱਚ ਵਾਪਰਦਾ ਹੈ।

ਮੱਧ ਯੁੱਗ ਵਿੱਚ ਕੁੜੀ ਨੂੰ ਜਨਮ ਲੈਣ ਸਾਰ ਮਾਰਨ ਦਾ ਸਿਲਸਿਲਾ ਚਲਦਾ ਰਿਹਾ। ਫਿਰ ਜਨਮ ਲੈਣ ਤੋਂ ਪਹਿਲਾਂ ਗਰਭ ਵਿੱਚ ਹੀ ਖਤਮ ਕਰਨ ਦਾ ਅਧੁਨਿਕ ਦੌਰ ਆਇਆ। ਇਸ ਰੁਝਾਨ ਨੇ 'ਆਨਰ ਕਿਲਿੰਗ' ਦੇ ਨਾਮ 'ਤੇ ਹੁਣ ਜਵਾਨ ਕੁੜੀਆਂ ਨੂੰ ਖਤਮ ਕਰਨ ਦਾ ਰੂਪ ਧਾਰ ਲਿਆ ਹੈ। ਹਾਲਤ ਇਹ ਹੈ ਕਿ ਔਰਤਾਂ ਹਾਲੇ ਜਿਉਣ ਦਾ ਹੱਕ ਲੈਣ ਲਈ ਹੀ ਜੂਝ ਰਹੀਆਂ ਹਨ। ਵਧੀਆ, ਬਰਾਬਰੀ ਅਤੇ ਹੋਰ ਜਮਹੂਰੀ ਹੱਕਾਂ ਦੀ ਲੜਾਈ ਤਾਂ ਅਗਾਂਹ ਦੀ ਗੱਲ ਹੈ।

ਇਸ ਵੇਲੇ ਲੋੜ ਹੈ, ਮਰਦ ਕੇਂਦ੍ਰਿਤ ਧੌਂਸ ਵਾਲੀ ਮਾਨਸਿਕਤਾ ਨੂੰ ਬਦਲਣ ਦੀ। ਔਰਤਾਂ ਤੇ ਤਸ਼ੱਦਦ ਅਤੇ ਉਹਨਾਂ ਦਾ ਦਮਨ ਸਿਰਫ਼ ਔਰਤ ਦੀ ਸਖਸ਼ੀਅਤ ਨੂੰ ਹੀ ਨਹੀ ਤੋੜਦਾ ਭੰਨਦਾ, ਇਸ ਨਾਲ ਪਰਿਵਾਰ, ਸਮਾਜ ਅਤੇ ਸਮੁੱਚੀ ਲੋਕਾਈ ਦਾ ਨੁਕਸਾਨ ਹੁੰਦਾ ਹੈ। ਔਰਤ ਅਤੇ ਮਰਦ, ਸਮਾਜ ਰੂਪੀ ਸਰੀਰ ਦਾ ਸੱਜਾ ਅਤੇ ਖੱਬਾ ਪਾਸਾ ਹਨ। ਜਿਵੇਂ ਅਧਰੰਗ ਹੋ ਜਾਣ ਨਾਲ ਸਰੀਰ ਸੰਤੁਲਨ ਗੰਵਾ ਬੈਠਦਾ ਹੈ। ਦਸ ਉਂਗਲਾ 'ਚੋ ਇੱਕ ਵੀ ਨਕਾਰਾ ਹੋ ਜਾਵੇ ਤਾਂ ਅੰਗਹੀਣ ਬਣ ਜਾਂਦਾ ਹੈ। ਫਿਰ ਸਮਾਜ ਰੂਪੀ ਸ਼ਰੀਰ ਦੇ ਇਸ ਅੱਧ ਵੱਲੋਂ ਬੇਮੁਖਤਾ ਕਿਉਂ?

ਔਰਤ ਅਤੇ ਮਰਦ ਦੀ ਦੁਸ਼ਮਣਾਨਾ ਲੜਾਈ ਨਹੀਂ ਸਗੋਂ ਔਰਤ ਅਤੇ ਮਰਦ ਦੀ, ਮਾਨਵ ਵਿਰੋਧੀ ਵਿਵਸਥਾ ਖਿਲਾਫ਼ ਸਾਂਝੀ ਲੜਾਈ ਹੈ। ਵਿਚਾਰਾਂ ਅਤੇ ਲੋੜਾਂ ਨੂੰ ਮੁੱਖ ਰੱਖ ਕੇ ਦੋਸਤਾਨਾਂ ਵਿਰੋਧਾਤੀਆਂ ਨੂੰ ਸਮਝਣ ਅਤੇ ਨਿਜੱਠਣ ਦੀ ਲੋੜ ਹੈ। ਜ਼ਿੰਮੇਵਾਰੀਆਂ ਅਤੇ ਹੱਕਾਂ ਦੀ ਪੁਣ-ਛਾਣ ਹੋਣੀ ਚਾਹੀਦੀ ਹੈ। ਰੋਜ਼ਾਨਾ ਜ਼ਿੰਦਗੀ ਵਿੱਚ, ਆਪਸੀ ਵਰਤ- ਵਿਹਾਰ ਵਿੱਚ ਔਰਤਾਂ ਦੇ ਸਵੈਮਾਣ ਨੂੰ ਧਿਆਨ ਵਿੱਚ ਰੱਖਣ ਦੀ ਲੋੜ ਹੈ ਤਾਂ ਜੋ ਸਭਾਵਾਂ, ਸੰਸਥਾਵਾਂ ਅਤੇ ਕੰਮ ਦੀਆਂ ਥਾਵਾਂ 'ਤੇ ਨਿਝੱਕ ਹੋ ਕੇ ਵਿਚਰ ਸਕੇ। ਇਹ ਗੱਲ ਪੁਰਾਣੀਆਂ ਮੱਧਯੁਗੀ ਧਾਰਨਾਵਾਂ ਤੋਂ ਖਹਿੜਾ ਛੁਡਵਾ ਕੇ ਹੀ ਹੋ ਸਕਦੀ ਹੈ।

8 ਮਾਰਚ ਦਾ ਦਿਨ ਸਿਰਫ਼ ਰਸਮੀ ਸਮਾਗਮ ਕਰਨ ਤੱਕ ਸੀਮਿਤ ਨਹੀਂ ਹੋਣਾ ਚਾਹੀਦਾ, ਇਸ ਨੂੰ ਸਾਲ ਦੇ ਬਾਕੀ ਦਿਨਾਂ ਵਿੱਚ ਵੀ ਟਰਾਂਸਲੇਟ ਕਰਨ ਦੀ ਜਰੂਰਤ ਹੈ। ਔਰਤਾਂ ਲਈ ਇਹ ਸਮਝਣਾ ਬਹੁਤ ਜਰੂਰੀ ਹੈ ਕਿ ਹੱਕ ਖੈਰ ਮੰਗਣ ਨਾਲ ਨਹੀਂ ਮਿਲਦੇ, ਸਗੋਂ ਔਰਤਾਂ ਨੂੰ ਹੱਕਾਂ ਦੀ ਪ੍ਰਾਪਤੀ ਲਈ ਖੜ੍ਹਨਾ ਅਤੇ ਲੜਨਾ ਪੈਂਦਾ ਹੈ। ਉਹਨਾਂ ਨੂੰ ਆਪਣੀ ਖੋਲ੍ਹ ਵਿੱਚੋਂ

ਨਿਕਲਣਾ ਪੈਣਾ ਹੈ। ਆਮ ਮੰਨਿਆ ਜਾਂਦਾ ਹੈ ਕਿ ਔਰਤਾਂ ਮਰਦਾਂ ਦੇ ਮੁਕਾਬਲੇ ਜ਼ਿਆਦਾ ਵਹਿਮੀ ਅਤੇ ਅੰਧ ਵਿਸ਼ਵਾਸ਼ੀ ਹਨ। ਕੁਝ ਹੱਦ ਤੱਕ ਇਹ ਠੀਕ ਹੈ। ਵਹਿਮਾਂ-ਭਰਮਾਂ ਦਾ ਮੂਲ, ਭੈਅ ਹੈ ਅਤੇ ਹਾਲਾਤਾਂ ਦੀ ਪੈਦਾ ਕੀਤੀ ਹੋਈ ਬੇਵਿਸਾਹੀ ਹੈ। ਆਪਣੀ ਸਮਾਜਕ, ਆਰਥਕ ਅਤੇ ਸਭਿਆਚਾਰਕ ਅਸੁਰੱਖਿਅਤਾ ਕਰਕੇ ਔਰਤਾਂ ਦਾ ਵੱਡਾ ਹਿੱਸਾ ਨਿਓਟਾ ਹੈ। ਦੇਖਣ ਵਿੱਚ ਆਉਂਦਾ ਹੈ, ਜਦੋਂ ਖਤਰਾ ਮੰਡਰਾ ਰਿਹਾ ਹੋਵੇ ਤਾਂ ਪੀੜਤ ਵਿਅਕਤੀ ਦੁਨੀਆਂ ਭਰ ਦੇ ਦੇਵੀ-ਦੇਵਤਿਆਂ ਦੇ ਦਰਾਂ 'ਚ ਜਾ ਡਿੱਗਦਾ ਹੈ। ਹਾਰਾਂ ਦੀ ਜਿੰਮੇਵਾਰੀ ਸਿਰ ਲੈਣ ਤੋਂ ਬਚਣ ਲਈ ਅਜਿਹੇ ਨਿਓਟੇ ਅਤੇ ਸੂਝਹੀਣ ਵਿਅਕਤੀਆਂ ਨੇ ਹੀ ਅੱਖ ਫਰਕਣ, ਬਿੱਲੀ ਦੇ ਰਸਤਾ ਕੱਟਣ, ਛਿੱਕ ਵੱਜਣ, ਪਿੱਛੋਂ ਅਵਾਜ਼ਾਂ ਮਾਰਨ, ਛੱਤੋਂ ਦੇ ਮੱਥੇ ਲੱਗਣ ਵਰਗੇ ਅਨੇਕਾਂ ਅੰਧ ਵਿਸ਼ਵਾਸ਼ਾਂ ਦਾ ਸਹਾਰਾ ਲਿਆ ਹੈ।

ਸਾਡੇ ਵਰਗੇ ਪਛੜੇ ਮੁਲਕ ਹੀ ਨਹੀਂ ਅਮਰੀਕਾ ਵਰਗੇ ਵਿਕਸਿਤ ਮੁਲਕ ਦੇ ਔਰਤਾਂ-ਮਰਦ ਵੀ ਅੰਧ ਵਿਸ਼ਵਾਸ਼ ਤੋਂ ਸੁਰਖਰੂ ਨਹੀਂ ਹੋਏ। ਚੰਡੀਗੜ੍ਹ ਦੇ 13 ਸੈਕਟਰ ਵਾਂਗ ਇਥੇ ਨਿਊਯਾਰਕ ਵਰਗੇ ਸ਼ਹਿਰ ਦੀਆਂ ਬਹੁਮੰਜਲੀਆਂ ਇਮਾਰਤਾਂ ਵਿੱਚ 13ਵੀਂ ਮੰਜਿਲ ਨਹੀਂ, 13ਵਾਂ ਕਮਰਾ ਗਾਇਬ ਹੈ। ਕਈ ਜਹਾਜ਼ ਕੰਪਨੀਆਂ ਨੇ ਜਹਾਜ਼ਾਂ ਵਿੱਚ ਸੀਟਾਂ ਦੀ 13ਵੀਂ ਲਾਈਨ ਹੀ ਨਹੀਂ ਬਣਾਈ। ਪਿੱਛੇ ਜਿਹੇ ਇੱਕ ਅਮਰੀਕੀ ਔਰਤ ਬਾਰੇ ਪਤਾ ਲੱਗਿਆ ਜੋ ਆਪਣੇ ਜਨਮ ਦਿਨ 'ਤੇ ਇਸ ਗੱਲੋਂ ਚਿੰਤਤ ਸੀ ਕਿ ਜੇ ਜਨਮ ਦਿਨ ਦੇ ਕੇਕ ਉੱਪਰ ਜਲਦੀਆਂ ਮੋਮਬੱਤੀਆਂ, ਇੱਕੋ ਫੂਕ ਨਾਲ ਨਾ ਬੁਝਾਈਆਂ ਗਈਆਂ ਤਾਂ ਉਸ ਦੀਆਂ ਇੱਛਾਵਾਂ ਅਧੂਰੀਆਂ ਰਹਿ ਜਾਣਗੀਆਂ। ਅੰਧ ਵਿਸ਼ਵਾਸ਼ਾਂ ਦੀ ਇਹ ਇੱਕ ਲੰਮੀ ਲੜੀ ਹੈ। ਗੈਰ ਵਿਗਿਆਨਕ ਮਾਨਸਿਕਤਾ 'ਚੋਂ ਨਿਕਲੇ ਬਿਨਾਂ ਨਾਬਰਾਬਰੀ, ਵਿਤਕਰੇ ਅਤੇ ਵੱਖ-ਵੱਖ ਪ੍ਰਕਾਰ ਦੇ ਦਮਨ ਖਿਲਾਫ਼ ਲੜਾਈ ਲੜਨੀ ਸੰਭਵ ਨਹੀਂ। ਔਰਤ ਦੀ ਅਜ਼ਾਦੀ ਦੇ ਸੰਘਰਸ਼ ਨੂੰ, ਔਰਤ ਅਤੇ ਮਰਦ ਦੀ ਬਰਾਬਰੀ ਦੇ ਸਮਾਜ ਦੀ ਸਾਂਝੀ ਲੜਾਈ ਨਾਲ ਜੋੜ ਕੇ ਹੀ ਦੇਖਿਆ ਜਾਣਾ ਚਾਹੀਦਾ ਹੈ। 8 ਮਾਰਚ ਦੇ ਦਿਨ, ਔਰਤ ਦੇ ਸਵੈਮਾਣ ਨੂੰ ਬੁਲੰਦ ਕਰਨ ਦੇ ਦਿਵਸ ਵਜੋਂ ਲੈਣ ਦੀ ਲੋੜ ਹੈ।

ਔਰਤ ਦੇ ਕਾਰਜ:-

➢ ਪ੍ਰਦਰਸ਼ਨ ਮੁਖੀ ਹੋਣ ਦੀ ਥਾਂ ਔਰਤ ਨੂੰ ਅਧਿਐਨ ਦੀ ਆਦਤ ਪਾਉਣੀ ਚਾਹੀਦੀ ਹੈ ਅਤੇ ਆਪਣੇ ਹੱਕਾਂ ਦੀ ਪੁਸ਼ਟੀ ਲਈ ਸਪੱਸ਼ਟ ਹੋਣਾ ਚਾਹੀਦਾ ਹੈ।

➢ ਘਰੇਗੀ ਜੀਵਨ 'ਚੋਂ ਰਾਖਵਾਂ ਸਮਾਂ ਕੱਢ ਕੇ ਸਮਾਜਕ, ਸਿਆਸੀ, ਸਭਿਆਚਾਰ, ਕਾਇਆ-ਕਲਪ ਲਈ ਲੇਖੇ ਲਾਉਣਾ ਚਾਹੀਦਾ ਹੈ।

➢ ਬੇਮੁਹਾਰੇਪਣ ਅਤੇ ਆਜ਼ਾਦੀ ਵਿਚਲੇ ਬੁਨਿਆਦੀ ਫਰਕ ਨੂੰ ਸਮਝਣਾ ਚਾਹੀਦਾ ਹੈ।

➢ ਦੇਵੀ ਸ਼ਕਤੀਆਂ ਅਤੇ ਕਰਮ-ਕਾਂਡਾਂ ਦੀ ਝੂਠੀ ਓਟ ਛੱਡ ਕੇ ਆਪਣੇ ਅਤੇ ਆਪਣੇ ਖਰੇ ਸੰਗੀ ਸਾਥੀਆਂ ਦੀ ਭਾਈਵਾਲੀ 'ਤੇ ਟੇਕ ਰੱਖਣੀ ਚਾਹੀਦੀ ਹੈ।

ਕਲੌਵਿਸ (ਅਮਰੀਕਾ)

... ਸਫ਼ਾ 12 ਦੀ ਬਾਕੀ (ਔਰਤ ਦੀ ਆਜ਼ਾਦੀ)

ਅਤੇ ਉਨ੍ਹਾਂ ਦੀ ਆਪਣੀ ਕਿਰਤ ਦੀ ਹਰ ਤਰ੍ਹਾਂ ਦੀ ਲੁੱਟ ਕਰਕੇ ਉਨ੍ਹਾਂ ਨੂੰ ਦੁਰਦਸ਼ਾ ਵਾਲਾ ਜੀਵਨ ਜਿਉਣ 'ਤੇ ਮਜਬੂਰ ਕਰ ਰਹੀ ਹੈ। ਮਰਦ ਦਾ ਗਲਬਾ-ਮੁਰਦਾਬਾਦ ਦਾ ਨਾਹਰਾ ਲੁਟੇਰੀ ਧਿਰ ਅਤੇ ਲੁੱਟੀ ਜਾਣ ਵਾਲੀ ਧਿਰ ਦੇ ਸਮੁੱਚੇ ਮਰਦਾਂ ਨੂੰ ਇੱਕੋ ਪੱਲੜੇ ਤੋਲ ਦਿੰਦਾ ਹੈ ਅਤੇ ਕਿਰਤੀ ਧਿਰ ਦੀਆਂ ਔਰਤਾਂ ਨੂੰ ਉਨ੍ਹਾਂ ਦੇ ਆਪਣੇ ਹੀ ਮਰਦਾਂ ਵਿਰੁੱਧ ਭੁਗਤਾਉਂਦਾ ਹੈ ਜਾਂ ਭੁਗਤਾਉਣ ਦੀ ਕੋਸ਼ਿਸ਼ ਕਰਦਾ ਹੈ। ਅਮੀਰ ਧਿਰ ਦੀਆਂ ਔਰਤਾਂ ਵੱਲੋਂ ਤਾਂ ਅਜਿਹਾ ਨਾਹਰਾ ਲਾਉਣ ਦਾ ਕਾਰਨ ਸਮਝ 'ਚ ਆਉਂਦਾ ਹੈ ਕਿਉਂਕਿ ਕਿਰਤੀ ਧਿਰ ਦੀ ਲੱਗਭਗ ਅੱਧੀ ਵਸੋਂ ਔਰਤ ਵਿੱਚ ਇਹ ਉਨ੍ਹਾਂ ਦੀ ਮਰਦ ਧਿਰ ਦੇ ਵਿਰੁੱਧ ਨਫਰਤ ਪੈਦਾ ਕਰਨ 'ਚ ਸਹਾਈ ਹੁੰਦਾ ਹੈ। ਪਰ ਕਿਰਤੀ ਧਿਰ ਦੀਆਂ ਔਰਤਾਂ ਨੂੰ ਇਸ ਤਰ੍ਹਾਂ ਕਰਨ ਦੀ ਥਾਂ ਮਰਦ ਬਰੋਬਰ ਅਧਿਕਾਰ ਅਤੇ ਉਨ੍ਹਾਂ ਦੀ ਧਿਰ ਦੀ ਲੁੱਟ ਵਿਰੁੱਧ ਜੱਦੋਜਹਿਦ ਕਰਨੀ ਚਾਹੀਦੀ ਹੈ।

**ਚੌਕਸੀ:** ਔਰਤਾਂ ਦੇ ਸੁੰਦਰਤਾ ਦੇ ਮਿਸ ਇੰਡੀਆ ਜਾਂ ਮਿਸ ਯੂਨੀਵਰਸ ਜਿਹੇ ਮੁਕਾਬਲੇ, ਕਿੱਟੀ ਪਾਰਟੀਆਂ, ਫੈਸ਼ਨ ਪ੍ਰਸਤੀ ਅਤੇ ਅਮੀਰ ਧਿਰ ਦੀਆਂ ਲੁਭਾਊਣੇ ਸਭਿਆਚਾਰਕ ਰੁਝਾਨ ਤੋਂ ਬਚਣ ਦੀ ਲੋੜ ਹੈ। ਕਿਉਂ?

**ਪਹਿਲਾ**, ਸੁੰਦਰਤਾ ਮੁਕਾਬਲੇ ਵੱਡੀਆਂ ਵੱਡੀਆਂ ਕੰਪਨੀਆਂ ਆਪਣੇ ਸੈਂਪੂ ਤੇ ਕਰੀਮਾਂ ਜਾਂ ਹੋਰ ਵਸਤਾਂ ਵੇਚਣ ਲਈ ਕਰਵਾਉਂਦੀਆਂ ਹਨ। ਵਸਤੂਆਂ ਵੇਚਣ ਦੀ ਮਜ਼ਬੂਰੀ ਲਈ ਹੀ ਔਰਤ ਨੂੰ ਵੱਧ ਤੋਂ ਵੱਧ ਨੰਗੇਜ਼ ਦਿਖਾਇਆ ਜਾ ਰਿਹਾ ਹੈ।

**ਦੂਸਰਾ**, ਕਿਰਤੀ ਧਿਰ ਦੀਆਂ ਔਰਤਾਂ ਦੇ ਮਨਾਂ 'ਚ ਇਹੀ ਲੁੱਟ ਵਾਲੇ ਸਮਾਜ ਵਿੱਚ ਆਜ਼ਾਦ ਰਹਿਣ ਦੀ ਮ੍ਰਿਗ-ਤ੍ਰਿਸ਼ਨਾ ਪੈਦਾ ਕਰਕੇ ਉਨ੍ਹਾਂ ਨੂੰ ਆਪਣੀ ਅਸਲ ਆਜ਼ਾਦੀ ਦੀ ਜੱਦੋਜਹਿਦ ਤੋਂ ਤਿਲਕਿਉਣਾ ਹੈ।

**ਹਵਾਲਾ ਪੁਸਤਕਾਂ:**

1.S.A.Dange-FromPrimitive Communism to Slavery.
2.Ramyana....Dr.Ranganayakama

ਮੁੱਖ ਦਫ਼ਤਰ ਬਰਨਾਲਾ, 98769-53561



## ਏਹੁ ਹਮਾਰਾ ਜੀਵਣਾ



ਚੰਨਣ ਵਾਂਦਰ

ਪਰਿਵਾਰਕ ਜਿੰਦਗੀ ਖੁਸ਼ੀਆਂ, ਗਮੀਆਂ, ਸੁੱਖਾਂ-ਦੁੱਖਾਂ, ਗਿਲਿਆਂ-ਸ਼ਿਕਵਿਆਂ, ਤਾਹਨਿਆਂ-ਮਿਹਣਿਆਂ, ਆਸਾਂ ਅਤੇ ਨਿਰਾਸ਼ਾਵਾਂ ਦਾ ਮਿਲਗੋਭਾ ਹੈ। ਜਿਵੇਂ ਕਿਸੇ ਸਿਆਣੇ ਨੇ ਕਿਹਾ ਹੈ ਕਿ ਜ਼ਿੰਦਗੀ ਦੀਆਂ ਦੋ ਤ੍ਰਾਸਦੀਆਂ ਹਨ। ਪਹਿਲੀ, ਇੱਛਤ ਚੀਜ ਦਾ ਨਾਂ ਮਿਲਣਾ ਅਤੇ ਦੂਜੀ, ਇੱਛਤ ਚੀਜ ਦਾ ਮਿਲ ਜਾਣਾ। ਜਿੱਥੇ ਮਾਪਿਆਂ ਵੱਲੋਂ ਸਹੇੜੇ ਵਰ, ਘਰਾਂ ਦੀ ਆਪਣੀ ਪੀੜ ਹੈ ਅਤੇ ਉਥੇ ਆਪੇ ਚੁਣੇ ਸਾਥੀ ਵੀ ਪਛਤਾਵੇ ਦੀ ਦਲ-ਦਲ 'ਚ ਧੱਕ ਦਿੰਦੇ ਹਨ। ਤਰਕਸ਼ੀਲ ਸੁਸਾਇਟੀ ਦੇ ਕ੍ਰਿਸ਼ਨ ਬਰਗਾੜੀ ਮਸ਼ਵਰਾ ਕੇਂਦਰ 'ਤੇ ਆਉਂਦੇ ਨਿਰਾਸ਼ ਅਤੇ ਸਤੇ ਹੋਏ ਜੋੜਿਆਂ ਦੀਆਂ ਦਿਲਚਸਪ ਕਹਾਣੀਆਂ ਹਨ। ਕਿਉਂਕਿ ਤਰਕਸ਼ੀਲ ਦਾ ਇਹ ਅੰਕ ਔਰਤ ਦਿਵਸ ਨੂੰ ਸਮਰਪਿਤ ਹੈ। ਇਸ ਲਈ ਔਰਤਾਂ ਬਾਰੇ ਸਮੱਸਿਆਵਾਂ ਦੇ ਕੁਝ ਅਣਛੋਹੇ ਪਹਿਲੂਆਂ ਬਾਰੇ ਗੱਲ ਕਰਾਂਗੇ, ਜੋ ਰਵਾਇਤੀ ਮਾਨਸਿਕਤਾ ਦੇ ਗੇੜ 'ਚ ਨਹੀਂ ਆਉਂਦੇ। ਇਸ ਵਿੱਚ ਵਿਤਕਰਾ, ਕੰਮ ਦੀ ਕਾਣੀ ਵੰਡ, ਵਿਚਾਰਾਂ ਦੀ ਆਜ਼ਾਦੀ ਅਤੇ ਪਰਿਵਾਰਾਂ ਦੇ ਪਿਛੋਕੜ 'ਚ ਅਣਮੇਲਤਾ ਦਾ ਰੋਲ ਹੈ। ਇੱਕ ਵਾਰ ਇੱਕ ਨਵਾਂ ਵਿਆਹਿਆ ਜੋੜਾ ਕੇਂਦਰ 'ਤੇ ਆਇਆ। ਸਹੁਰਿਆਂ ਨੇ ਮਸਲਾ ਰੱਖਿਆ ਕਿ ਉਹਨਾਂ ਦੀ ਨੂੰਹ ਸਿਰ 'ਤੇ ਚੁੰਨੀ ਨਹੀਂ ਲੈਂਦੀ, ਅਵੈੜਾ ਬੋਲਦੀ ਹੈ, ਗਲ ਪੈਂਦੀ ਹੈ, ਘਰੋਂ ਭੱਜ ਜਾਂਦੀ ਹੈ, ਆਏ ਗਏ ਦੀ ਸ਼ਰਮ ਨਹੀਂ ਕਰਦੀ, ਗੱਲਾਂ ਕਰਨ ਲੱਗ ਪੈਂਦੀ ਹੈ, ਜੇ ਕੋਈ ਰਿਸ਼ਤੇਦਾਰ ਆਵੇ, ਉਸੇ ਨਾਲ ਹੀ ਖਾਣਾ ਖਾਣ ਬੈਠ ਜਾਂਦੀ ਹੈ। ਨੂੰਹ ਐੱਨ.ਆਰ.ਆਈ ਹੈ।

ਪਰਿਵਾਰ ਦੇ ਬਾਕੀ ਜੀਅ ਵੀ, ਨੂੰਹ ਦੇ ਨਿੱਝਕ ਅਤੇ ਅਣਰਵਾਇਤੀ ਵਿਵਹਾਰ ਬਾਰੇ ਆਪੋ ਆਪਣੇ ਗਿਲੇ ਜਾਹਰ ਕਰਦੇ ਹਨ।

ਜਦੋਂ ਕੁੜੀ ਨੂੰ ਵਿਸ਼ਵਾਸ਼ 'ਚ ਲੈ ਕੇ ਗੱਲ ਤੋਰੀਦੀ ਹੈ ਤਾਂ ਕੁੜੀ ਫਿੱਸ ਪੈਂਦੀ ਹੈ: 'ਅੰਕਲ ਘਰ 'ਚ ਕੋਈ ਅਨੁਸ਼ਾਸ਼ਨ ਨਹੀਂ। ਕਿਸੇ ਨੂੰ ਬੋਲਣ ਦਾ ਨਹੀਂ ਪਤਾ। ਕੋਈ ਸੁੱਖ ਸਹੂਲਤ ਨਹੀਂ। ਮੇਰੇ ਮਾਪਿਆਂ ਨੇ ਇੱਥੇ ਇਸ ਲਈ ਰਿਸ਼ਤਾ ਕੀਤਾ ਕਿ ਮੇਰੇ ਘਰ ਵਾਲੇ ਨੂੰ 30-40 ਕਿੱਲੇ ਜ਼ਮੀਨ ਆਉਂਦੀ ਹੈ। ਨਾ ਹੀ ਘਰ ਚੱਜ ਦਾ ਹੈ।' ਉਹ ਬੋਲੀ ਜਾਂਦੀ ਹੈ।

"ਮੈਂ ਕਨੇਡਾ ਦੀ ਸਿਟੀਜਨ ਹਾਂ। ਦਸ ਸਾਲਾਂ ਤੋਂ ਉਥੇ ਰਹਿ ਰਹੀ ਹਾਂ। ਇੰਨ੍ਹਾਂ ਦੇ ਪਰਿਵਾਰ ਦਾ ਸਾਰਾ ਜੁਗਾੜਾ ਮੈਨੂੰ ਫਿੱਟ ਨਹੀਂ।"

ਜਿੱਥੇ ਸਹੁਰੇ ਉਸ ਨੂੰ ਨਿੱਕੀ ਨਿੱਕੀ ਗੱਲ ਬਾਰੇ ਟੋਕਦੇ, ਜਿਹੜੀ ਉਸ ਨੂੰ ਆਮ ਅਤੇ ਵਿਦੇਸ਼ੀ ਪੈਮਾਨੇ ਮੁਤਾਬਿਕ ਸੁਭਾਵਿਕ ਲੱਗਦੀ ਸੀ, ਉੱਥੇ ਉਹ ਸਹੁਰਿਆਂ ਦੀ ਰੋਕ-ਟੋਕ ਤੋਂ ਚਿੜਦੀ, ਉਹਨਾਂ ਬਾਰੇ ਕੁੜੱਤਣ ਨਾਲ ਭਰ ਜਾਂਦੀ। ਵਿਆਹ ਉਪਰੰਤ, ਘਰ ਦਾ ਮਹੌਲ ਬੇਸੁਆਦਾ ਅਤੇ ਤਣਾਓ ਭਰਿਆ ਬਣ ਗਿਆ।

ਲੜਕੀ ਨੂੰ ਵਿਦੇਸ਼ੀ ਖੁੱਲ੍ਹ ਅਤੇ ਪੰਜਾਬੀ ਦੇ ਸੱਭਿਆਚਾਰਕ ਪਛੜੇਵੇਂ ਦੇ ਫਰਕ ਬਾਰੇ ਸਮਝਾਇਆ ਅਤੇ ਉਸ ਬੇਲੋੜੀ ਵਧਵੀਂ ਪ੍ਰਤੀਕਿਰਿਆ ਕਰਨ ਤੋਂ ਪ੍ਰਹੇਜ ਕਰਨ ਦੀ ਸਲਾਹ ਦਿੱਤੀ ਅਤੇ ਸੰਜਮ ਤੋਂ ਕੰਮ ਲੈਣ ਲਈ ਕਿਹਾ। ਉਸ ਨੂੰ ਇਹ ਵੀ ਕਿਹਾ ਕਿ ਸਹੁਰੇ ਘਰ ਤਾਂ ਉਸ ਦਾ ਆਰਜੀ ਪੜਾਅ ਹੈ, ਆਖਰ ਤਾਂ ਉਸ ਨੇ ਪਤੀ ਨਾਲ ਵਾਪਸ ਵਿਦੇਸ਼ ਚਲੇ ਜਾਣਾ ਹੈ। ਇਸ ਲਈ ਓਨਾ ਚਿਰ, ਸਹੁਰਿਆਂ ਦੇ ਪਛੜੇਵੇਂ ਅਤੇ ਮਨਾਹੀਆਂ ਪ੍ਰਤੀ ਸਹੀ ਸੋਚ ਅਪਣਾ ਕੇ ਉਹਨਾਂ ਪ੍ਰਤੀ ਆਪਣੇ ਮਨ 'ਚੋਂ ਕੁੜੱਤਣ ਕੱਢੇ ਤੇ ਸਹੁਰੇ ਪਰਿਵਾਰ ਨੂੰ ਇਸੇ ਤਰ੍ਹਾਂ ਲੜਕੀ (ਨੂੰਹ) ਨੂੰ ਗੱਲ ਗੱਲ 'ਤੇ ਟੋਕਣ ਤੋਂ ਵਰਜਿਆ ਅਤੇ ਦੱਸਿਆ ਕਿ ਉਹ ਕਿਵੇਂ ਇੱਕ ਖੁੱਲ੍ਹੇ ਮਾਹੌਲ 'ਚੋਂ ਆਈ ਹੈ ਅਤੇ ਕੁਝ ਗਲਤ ਨਹੀਂ ਕਰ ਰਹੀ। ਇਸ ਉਪਰੰਤ ਘਰ 'ਚ ਸ਼ਾਂਤੀ ਵਰਤ ਗਈ।

ਇੱਕ ਹੋਰ ਕੇਸ 'ਚ ਲੜਕੀ ਵੱਲੋਂ ਆਪਣੇ ਪਹਿਰਾਵੇ ਦੇ ਬਾਰੇ ਆਪ ਤਹਿ ਕਰਨ ਦੇ ਮਾਨਵੀ ਹੱਕ ਦੇ ਖੋਹੇ ਜਾਣ ਕਾਰਨ, ਘਰ 'ਚ ਕੱਪੜੇ, ਰਜਾਈਆਂ, ਸਿਰਹਾਣੇ, ਕੱਟੇ ਜਾਣ ਦਾ ਸਿਲਸਿਲਾ ਸ਼ੁਰੂ ਹੋਇਆ। ਘਰ 'ਚ ਡਰ ਦਾ ਮਹੌਲ ਸੀ। ਪਰਿਵਾਰ ਨੇ ਜੀਆਂ ਨੂੰ ਉਦੋਂ ਹੱਥਾਂ ਪੈਰਾ ਦੀ ਪੈ ਗਈ, ਜਦੋਂ ਬੀ.ਏ ਭਾਗ ਪਹਿਲਾ 'ਚ ਪੜ੍ਹਦੀ ਲੜਕੀ ਦੇ ਵਾਲ ਕੱਟੇ ਗਏ।

ਇੱਧਰ ਉੱਧਰ ਭਟਕਣ ਤੋਂ ਬਾਅਦ ਪਰਿਵਾਰ ਬਰਗਾੜੀ ਕੇਂਦਰ 'ਤੇ ਆਇਆ ਅਤੇ ਉਹਨਾਂ ਨੇ ਘਰ 'ਚ ਹੁੰਦੀਆਂ ਗੈਰਕੁਦਰਤੀ ਘਟਨਾਵਾਂ ਦਾ ਚਿੱਠਾ ਖੋਲ੍ਹ ਕੇ ਸੁਣਾਇਆ। ਸਾਰੇ ਜੀਆਂ ਨਾਲ ਗੱਲਬਾਤ ਕਰਨ ਤੋਂ ਬਾਅਦ ਬੀ.ਏ. 'ਚ ਪੜ੍ਹਦੀ ਕੁੜੀ ਨਾਲ ਸੁਆਲ ਜੁਆਬ ਹੋਏ। ਵਿਸ਼ਵਾਸ ਵਿੱਚ ਲੈਣ ਤੋਂ ਬਾਅਦ ਕੁੜੀ ਨੇ ਆਪਣਾ ਦੁੱਖ ਦੱਸਿਆ, 'ਅੰਕਲ ਜੀ, ਘਰ 'ਚ ਜੋ ਵੀ ਘਟਨਾ ਵਾਪਰਦੀ ਸੀ, ਮੈਂ ਬਲੇਡ

ਨਾਲ ਕਰਦੀ ਸੀ। ਆਪਣੇ ਸਿਰ ਦੇ ਵਾਲ ਵੀ ਮੈਂ ਆਪ ਹੀ ਕੱਟੇ। ਮੈਨੂੰ ਵਾਲ ਕਟਾਉਣੇ ਚੰਗੇ ਲੱਗਦੇ ਆ, ਮੈਂ ਘਰੇ ਕਈ ਵਾਰ ਕਿਹ, ਪਰ ਘਰਦੇ ਮੰਨਦੇ ਨਹੀ ਸਨ। ਇਸ ਸਾਰਾ ਕੁਝ ਮੈਂ ਵਾਲ ਕਟਾਉਣ ਲਈ ਸ਼ੁਰੂ ਕੀਤਾ ਸੀ।' ਪੇਂਡੂ ਪੰਜਾਬੀ, ਖਾਸ ਤੌਰ 'ਤੇ ਸਿੱਖ ਭਾਈਚਾਰੇ 'ਚ ਲੜਕੀਆਂ ਵੱਲੋਂ ਵਾਲ ਕਟਾਉਣਾ ਮਾੜਾ ਸਮਝਇਆ ਜਾਂਦਾ ਹੈ। ਉਸ ਨੂੰ 'ਸਿਰ ਮੁੰਨੀ' ਜਾਂ 'ਕੱਟੇ ਝਾਟੇ ਵਾਲੀ' ਕਹਿ ਕੇ ਬੁਲਾਇਆ ਜਾਂਦਾ ਹੈ। ਜਦੋਂ ਕਿ ਕਿਸੇ ਧਰਮ ਜਾਂ ਧਾਰਮਿਕ ਪਹਿਰਾਵੇ ਨੂੰ ਅਪਨਾਉਣਾ ਹਰ ਨਾਗਰਿਕ ਦਾ ਸੰਵਿਧਾਨਕ ਅਧਿਕਾਰ ਹੈ।

ਘਰਦਿਆਂ ਨੂੰ ਸਮਝਾਇਆ ਕਿ ਉਹ ਲੜਕੀ ਨੂੰ ਵਾਲ ਕਟਵਾਉਣ ਵਾਲੇ ਮਸਲੇ 'ਤੇ ਨਾ ਟੋਕਣ ਦਾ ਵਚਨ ਕਰਨ ਅਤੇ ਲੜਕੀ ਨੂੰ ਵੀ ਸਾਰੀਆਂ ਘਟਨਾਵਾਂ ਕਰਨ ਤੋਂ ਵਰਜਿਆ। ਇਹ ਕੇਸ ਪਸ਼ੂ ਵਪਾਰ ਅਤੇ ਕੰਮ ਦੇ ਬੋਝ ਹੇਠ ਕਮਾ ਰਹੀ ਸਵਾਣੀ ਬਾਰੇ ਹੈ। ਪਤੀ ਪਸ਼ੂਆਂ ਦਾ ਵਪਾਰੀ ਹੈ। ਘਰੇ ਨਵੀਆਂ ਅਤੇ ਪੁਰਾਣੀਆਂ ਮੱਝਾਂ ਦੀ ਭੀੜ ਲੱਗੀ ਰਹਿੰਦੀ ਹੈ। ਘਰ ਵਾਲੀ ਗੋਹਾ-ਕੂੜਾ ਕਰਦੀ, ਪਸ਼ੂਆਂ ਨੂੰ ਸਾਂਭਦੀ, ਸ਼ਾਮ ਤੱਕ ਥੱਕ-ਟੁੱਟ ਜਾਂਦੀ ਹੈ।

ਹੌਲੀ-ਹੌਲੀ ਘਰ 'ਚ ਪਸ਼ੂ ਮਰਨ ਲੱਗ ਪਏ। ਪਹਿਲਾਂ ਇੱਕ ਕੱਟੀ ਮਰੀ, ਫਿਰ ਝੋਟ ਤੇ ਗਾਂ ਮਰ ਗਈਆਂ। ਫੇਰ ਇੱਕ ਗੈਰ ਗਾਂ ਅਤੇ ਮੱਝ ਮਰ ਗਈ। ਥੋੜੇ ਥੋੜੇ ਵਕਫ਼ੇ ਬਾਅਦ 10-12 ਪਸ਼ੂ ਮਰ ਗਏ। ਮੈਂ ਬੰਦੇ ਦੀ ਵਿਥਿਆ ਸੁਣ ਕੇ, ਉਹਨਾਂ ਦੇ ਘਰ ਗਿਆ। ਪਸ਼ੂਆਂ ਦੀ ਮੌਤ ਦੇ ਕਾਰਨ ਜਾਨਣ, ਹੋਰ ਪੁੱਛ ਪੜਤਾਲ ਕੀਤੀ। ਪਤਾ ਲੱਗਿਆ ਕਿ ਪਸ਼ੂ ਚੱਕਰ ਖਾ ਕੇ ਡਿੱਗਦੇ ਸਨ ਅਤੇ ਮੂੰਹ 'ਚੋਂ ਝੱਗ ਨਿੱਕਲਦੀ ਸੀ। ਇਹ ਨਿਰਸੰਦੇਹ ਜ਼ਹਿਰ ਦਾ ਕੇਸ ਸੀ। ਸੁਆਲ ਪੈਦਾ ਹੋਇਆ, ਕਿ ਜ਼ਹਿਰ ਦਿੰਦਾ ਕੌਣ ਹੈ?

ਘਰ ਦੇ ਜੀਆਂ ਨਾਲ ਗੱਲਬਾਤ ਹੋਈਂ। ਵਿਸ਼ਵਾਸ਼ 'ਚ ਲੈ ਕੇ ਔਰਤ ਨੂੰ ਪੁੱਛਿਆ। ਲੰਮੀ ਗੱਲਬਾਤ ਤੋਂ ਬਾਅਦ ਉਹ ਮੰਨ ਗਈ ਕਿ ਜ਼ਹਿਰ ਦੇ ਕੇ ਪਸ਼ੂ ਉਹ ਹੀ ਮਾਰਦੀ ਹੈ। ਉਸਨੇ ਭਰੇ ਹੋਏ ਮਨ ਨਾਲ ਕਿਹਾ, "ਵੀਰ ਜੀ, ਘਰ ਵਾਲਾ ਦੋ ਮੱਝਾਂ ਲਿਆਉਂਦਾ ਹੈ, ਇੱਕ ਵੇਚ ਦਿੰਦਾ ਹੈ। ਸਵੇਰੇ ਘਰੋਂ ਜਾਂਦਾ ਹੈ, ਰਾਤ ਗਏ ਘਰ ਆਉਂਦਾ ਹੈ। ਮੈਂ ਸਵੇਰੇ 4 ਵਜੇ ਤੋਂ ਰਾਤ 10 ਵਜੇ ਤੱਕ ਇੱਕ ਮਿੰਟ ਵੀ ਢੂਈ ਸਿੱਧੀ ਨਹੀਂ ਕਰ ਸਕਦੀ। ਸਾਰਾ ਦਿਨ ਪਸ਼ੂਆਂ ਨੂੰ ਸਾਂਭਦੀ ਮਰ ਜਾਂਦੀ ਹਾਂ..., ਮੈਂ ਇਸ ਦੇ ਮੁਨਾਫ਼ੇ ਤੋਂ ਕੀ ਲੈਣਾ ਹੈ। ਦੁੱਧ ਦਹੀ ਵਾਸਤੇ ਇੱਕ ਲਵੇਰੀ ਘਰੇ ਰੱਖੋ, ਕੋਈ ਪਸ਼ੂ ਨਹੀਂ ਮਰੇਗਾ", ਉਸ ਨੇ ਵਚਨ ਦਿੱਤਾ।

ਉਹਨਾਂ ਦਾ ਤਿੰਨ ਜੀਆਂ ਦਾ ਪਰਿਵਾਰ ਸੀ। ਬੰਦੇ ਨੂੰ ਮੱਝਾਂ ਦੇ ਮਰਨ ਪਿੱਛੇ ਕਿਸੇ 'ਓਪਰੀ ਸ਼ੈਅ' ਜਾਂ 'ਭੂਤ-ਪ੍ਰੇਤ' ਦਾ ਹੱਥ ਲੱਗਦਾ ਸੀ। ਉਸ ਨੂੰ ਸਮਝਾਇਆ ਕਿ ਉਹ ਇੱਕ ਤੋਂ ਜ਼ਿਆਦਾ ਮੱਝਾਂ ਨਾ ਰੱਖੇ ਅਤੇ ਜ਼ਮੀਨ ਠੇਕੇ 'ਤੇ ਦੇਣ ਦੀ ਬਜਾਏ ਆਪ ਵਾਹੀ ਕਰੇ। ਉਹ ਮੰਨ ਗਿਆ। ਉਹਨਾਂ ਦੇ ਘਰ ਕੁਝ ਨਹੀਂ ਵਾਪਰੇਗਾ। ਉਸ ਨੂੰ ਵਿਸ਼ਵਾਸ਼ ਦੁਆਇਆ। ਬਾਅਦ 'ਚ ਘਟਨਾਵਾਂ ਬੰਦ ਹੋ ਗਈਆਂ। ਸਰਦੇ ਪੁੱਜਦੇ ਘਰਾਂ 'ਚ ਸੁਆਣੀਆਂ ਨੂੰ 'ਮਿੱਠੀ ਕੈਦ' ਕੱਟਣੀ ਪੈਂਦੀ ਹੈ। ਉੱਥੇ ਚੀਜਾਂ, ਖਾਣ-ਪੀਣ ਦੀ ਤਾਂ ਬਹੁਲਤਾ ਹੁੰਦੀ ਹੈ, ਪਰ ਮਾਨਵੀ ਰਿਸ਼ਤਿਆਂ ਨੂੰ ਜਿਉਣਯੋਗ ਬਨਾਉਣ ਲਈ ਆਪਸੀ ਸਮਝ ਅਤੇ ਸੰਵੇਦਨਾ ਨਹੀਂ ਹੁੰਦੀ। ਅਜੇਹੇ ਘਰਾਂ ਦੇ ਮਰਦ ਨਸ਼ੇ ਪੱਤੇ ਨਾਲ ਆਪਣੀ ਬੋਰੀਅਤ ਅਤੇ ਅਕੇਵਾਂ ਦੂਰ ਕਰਦੇ ਹਨ ਅਤੇ ਔਰਤਾਂ ਝੂਰਨ ਅਤੇ ਕਈ ਕਿਸਮ ਦੇ ਮਾਨਸਿਕ ਤੇ ਦੇਹੀ ਰੋਗਾਂ ਦਾ ਸ਼ਿਕਾਰ ਹੋ ਜਾਂਦੀਆਂ ਹਨ।

ਪੀੜਤ ਔਰਤ 50 ਏਕੜ ਦੇ ਮਾਲਕ ਮੁੰਡੇ ਨਾਲ ਵਿਆਹੀ ਜਾਂਦੀ ਹੈ। ਖਾਨਦਾਨੀ ਘਰ ਹੈ। ਸਰਕਾਰੇ ਦਰਬਾਰੇ ਪੂਰੀ ਪੁੱਛ ਦੱਸ ਹੈ। ਵਿਆਹ ਨੂੰ ਦਹਾਕਾ ਬੀਤ ਜਾਂਦਾ ਹੈ। ਦੋ ਬੱਚੇ ਹਨ। ਘਰ 'ਚ ਕੋਈ ਕਮੀ ਨਹੀਂ। ਹੌਲੀ-ਹੌਲੀ ਔਰਤ ਪ੍ਰੇਸ਼ਾਨ ਰਹਿਣ ਲੱਗ ਜਾਂਦੀ ਹੈ। ਮਨ ਨਹੀਂ ਲੱਗਦਾ, ਦਿਲ ਦੀ ਧੜਕਣ ਵਧਣ ਲੱਗ ਜਾਂਦੀ ਹੈ, ਸਰੀਰ ਜਿਵੇਂ ਮਿੱਟੀ ਬਣਿਆ ਹੋਵੇ। ਹਰ ਸਮੇਂ, ਮਨ 'ਚ ਢਾਊ ਵਿਚਾਰ ਮੰਡਰਾਉਂਦੇ ਰਹਿੰਦੇ ਹਨ। ਔਰਤ ਨਾਲ ਲੰਮਾ ਵਿਚਾਰ ਵਟਾਂਦਰਾ ਹੁੰਦਾ ਹੈ। ਉਸ ਨੇ ਦੱਸਿਆ, "ਮੈਂ ਸਹੁਰੇ ਪਰਿਵਾਰ ਤੋਂ ਬਿਨਾਂ ਪੁੱਛੇ ਕੁਝ ਵੀ ਨਹੀਂ ਕਰ ਸਕਦੀ। ਫੋਨ ਵੀ ਕਰਨਾ ਹੋਵੇ, ਤਾਂ ਉਹ ਵੀ ਪੁੱਛ ਕੇ ਕਰਨਾ ਪੈਂਦਾ ਹੈ। ਮੈਂ ਸਹੁਰੇ ਪਰਿਵਾਰ ਦੀ ਹਰ ਗੱਲ ਮੰਨਦੀ ਹਾਂ। ਕਦੇ ਕੋਈ ਖੁਨਾਮੀ ਵਾਲਾ ਕੰਮ ਨਹੀਂ ਕੀਤਾ।"

ਥੋੜਾ ਹੋਰ ਖੁਰਚਣ 'ਤੇ ਉਹ ਫਿਰ ਬੋਲੀ, "ਘਰ ਦੀ ਖਾਨਦਾਨੀ ਵਾਂਗ, ਮੇਰੇ ਘਰ ਵਾਲੇ ਦੇ ਬਾਹਰ ਵੀ ਸੰਬੰਧ ਹਨ। ਮੇਰੇ ਕੋਲ ਪੱਕੇ ਸਬੂਤ ਹਨ। ਪਰ ਮੈਂ ਕੋਈ ਕਲੇਸ਼ ਨਹੀਂ ਕੀਤਾ, ਸੋਚਿਆ ਮੈਂ ਇੱਥੇ ਹੀ ਜ਼ਿੰਦਗੀ ਲੰਘਾਉਣੀ ਹੈ।" ਉਸ ਨੂੰ ਸੁਝਾਅ ਦਿੱਤਾ ਕਿ ਉਹ ਮਨ ਦੀ ਗੱਲ ਦਿਲ 'ਚ ਨਾ ਰੱਖੇ ਆਪਣੇ ਘਰਵਾਲੇ ਨਾਲ ਸਾਂਝੀ ਕਰੇ। ਜੋ ਗੱਲ ਗਲਤ ਲੱਗਦੀ ਹੈ, ਉਸ ਬਾਰੇ ਬੋਲੇ। ਉਸ ਦੇ ਘਰ ਵਾਲੇ ਨੂੰ ਵੀ ਸੁਖਾਵਾਂ ਅਰੋਗੀ ਮਹੌਲ ਬਨਾਉਣ ਤੇ ਘਰਵਾਲੀ ਦਾ ਵਿਸ਼ਵਾਸ਼ ਜਿੱਤਣ ਬਾਰੇ ਸਲਾਹ ਦਿੱਤੀ। ਪਰ ਬਾਅਦ 'ਚ ਮਿਲੀ ਸੂਚਨਾ ਮੁਤਾਬਿਕ, ਔਰਤ ਚੁਣੌਤੀਆਂ ਦਾ ਸਾਹਮਣਾ ਕਰਨ ਲਈ, ਲੋੜੀਂਦਾ ਸਾਹਸ ਅਤੇ ਸੂਝ ਪੈਦਾ ਨਹੀਂ ਕਰ ਸਕੀ।

ਵਿਤਕਰਾ ਅਤੇ ਈਰਖਾ, ਘਰ ਨੂੰ ਨਰਕ ਕਿਵੇ ਬਣਾ ਦਿੰਦਾ ਹੈ, ਇਸ ਬਾਰੇ ਪਿੰਡ ਦੇ ਸਾਂਝੇ ਪਰਿਵਾਰ ਦਾ ਮਸਲਾ ਕੇਂਦਰ 'ਤੇ ਆਇਆ। ਘਰ ਵਿੱਚ ਚੀਜ਼ਾਂ ਗੁੰਮ ਹੋਣ ਲੱਗਦੀਆਂ ਹਨ। ਕਦੇ ਬੈੱਡ ਦੇ ਸਿਰਹਾਣੇ ਥੱਲੇ ਪਏ ਪਰਸ ਚੋਂ ਪੈਸੇ ਗੁੰਮ ਹੋ ਜਾਂਦੇ ਹਨ, ਕਦੇ ਬੱਚਿਆਂ ਦਆਂ ਥਰਮੋਸ ਬੋਤਲਾਂ, ਕਦੇ ਟਾਈਆਂ ਅਤੇ ਕਦੇ ਸਰਟੀਫਿਕੇਟ ਗੁਆਚ ਜਾਂਦੇ ਹਨ। ਹੌਲੀ ਹੌਲੀ ਕੱਪੜੇ ਗੁਆਚਣੇ ਸ਼ੁਰੂ ਹੋ ਗਏ ਤੇ ਫਿਰ ਬੂਟਾਂ ਦੀ ਵਾਰੀ ਆਈ।

ਘਰ ਦੇ ਜੀਆਂ ਨਾਲ ਵਾਰੀ ਵਾਰੀ ਗੱਲਬਾਤ ਕੀਤੀ ਜਾਂਦੀ ਹੈ। ਘਰ 'ਚ ਚਾਰ ਨੂੰਹਾਂ ਹਨ। ਪੜਤਾਲ ਤੋਂ ਪਤਾ ਲੱਗਦਾ ਹੈ ਕਿ ਉਹਨਾਂ 'ਚੋਂ ਇੱਕ ਘਟਨਾਵਾਂ ਲਈ ਜਿੰਮੇਵਾਰ ਹੈ। ਕੁਝ ਕੁਰੇਦਣ ਤੋਂ ਬਾਅਦ ਉਹ ਖੁੱਲਣ ਲੱਗਦੀ ਹੈ, "ਮੈਂ ਘਰ ਦੇ ਬਰਾਬਰ ਦੀ ਮਾਲਕਣ ਹਾਂ। ਮੇਰੇ ਬੱਚੇ ਪਿੰਡ ਦੇ ਸਰਕਾਰੀ ਸਕੂਲ 'ਚ ਪੜ੍ਹਦੇ ਹਨ, ਜਿੱਥੇ ਚੱਜ ਦੀ ਪੜ੍ਹਾਈ ਨਹੀਂ ਹੁੰਦੀ। ਜੁਆਕਾਂ ਨੂੰ ਬੈਠਣ ਨੂੰ ਥਾਂ ਨਹੀਂ। ਦੂਜੀਆਂ ਦਰਾਣੀਆਂ ਜਠਾਣੀਆਂ ਦੇ ਬੱਚੇ ਅੰਗਰੇਜੀ ਸਕੂਲ 'ਚ ਲਾਂਏ ਹੋਏ ਹਨ। ਉਹ ਵੈਨ ਤੇ ਬੈਠ ਕੇ ਜਾਂਦੇ ਹਨ। ਮੈਥੋਂ ਇਹ ਝੱਲਿਆ ਨਹੀਂ ਜਾਂਦਾ। ਚੀਜ਼ਾਂ ਗੁੰਮ ਕਰਨਾ ਮੈਂ ਹੀ ਸ਼ੁਰੂ ਕੀਤਾ ਸੀ।" ਉਹ ਮਨ ਹੌਲਾ ਕਰਦੀ ਹੈ। ਪੜਤਾਲ 'ਚੋਂ ਪਤਾ ਲੱਗਿਆ ਕਿ ਪੀੜਤ ਔਰਤ ਦੇ ਬੱਚਿਆਂ ਨੂੰ ਪੜ੍ਹਣ ਲਾਉਣ ਵੇਲੇ ਨੇੜੇਂ ਕੋਈ ਅੰਗਰੇਜ਼ੀ ਸਕੂਲ ਨਹੀਂ ਸੀ, ਜੋ ਬਾਅਦ ਵਿੱਚ ਹੋਂਦ 'ਚ ਆਏ। ਉਸ ਨੂੰ ਇਸ ਬਾਰੇ ਸਮਝਾਇਆ ਗਿਆ ਕਿ ਇਹ ਵਿਤਕਰਾ ਨਹੀਂ ਸੀ, ਕਿਉਂਕਿ ਬਾਕੀ ਹਰ ਗੱਲ ਬਾਰੇ ਉਹ ਸੰਤੁਸ਼ਟ ਸੀ। ਉਸ ਨੂੰ ਗੱਲਾਂ ਅਤੇ ਘਟਨਾਵਾਂ ਨੂੰ ਸਹੀ ਪ੍ਰਸੰਗ 'ਚ ਦੇਖਣ ਪਰਖਣ ਬਾਰੇ ਸਮਝਾਇਆ ਗਿਆ। ਉਸ ਨੇ ਵਚਨ ਦਿੱਤਾ ਕਿ ਉਹ ਪਿਛਲੀਆਂ ਘਟਨਾਵਾਂ ਫਿਰ ਨਹੀਂ ਕਰੇਗੀ।

ਡਾਕਟਰ, ਇੰਜੀਨੀਅਰ ਬਨਾਉਣ ਦੀ ਹੋੜ 'ਚ ਬਹੁਤੇ ਮਾਂ ਪਿਓ ਆਪਣੇ ਬੱਚਿਆਂ ਦਾ ਘਾਣ ਕਰਦੇ ਹਨ ਅਤੇ ਉਹਨਾਂ ਦੀ ਸਖਸ਼ੀਅਤ ਮਝੱਟੀ ਜਾਂਦੀ ਹੈ। ਦਸਵੀਂ 'ਚੋਂ 88% ਨੰਬਰ ਲੈਣ ਵਾਲੀ ਲੜਕੀ, ਚੁੱਪ ਮੜੁੱਪ ਰਹਿਣ ਲੱਗ ਜਾਂਦੀ ਹੈ। ਕਿਸੇ ਨਾਲ ਗੱਲ ਨਹੀਂ ਕਰਦੀ। ਖਿੱਝਦੀ ਹੈ। ਮਾੜੀ ਮਾੜੀ ਗੱਲ 'ਤੇ ਗੁੱਸੇ ਹੋ ਜਾਂਦੀ ਹੈ। ਉਹ ਮੈਡੀਕਲ +1 'ਚ ਪੜ੍ਹਦੀ ਹੈ। ਫਿਕਰਮੰਦ ਮਾਪੇ ਕੇਂਦਰ 'ਤੇ ਲੜਕੀ ਨੂੰ ਲੈ ਕੇ ਆਉਂਦੇ ਹਨ। ਉਹਨਾਂ ਦੀ ਇੱਛਾ ਹੈ ਕਿ ਕੁੜੀ ਡਾਕਟਰ ਬਣੇ।

ਲੜਕੀ ਨਾਲ ਗੱਲਬਾਤ ਸ਼ੁਰੂ ਹੁੰਦੀ ਹੈ। ਜਦੋਂ ਉਸ ਨੂੰ ਪੁੱਛਿਆ ਗਿਆ, "ਬੇਟੀ ਸੱਚੋ ਸੱਚ ਦੱਸੋ ਤਕਲੀਫ ਕੀ ਹੈ?" ਉਹ ਫਿੱਸ ਪੈਂਦੀ ਹੈ, ਭਰੇ ਹੋਏ ਗਲੇ ਨਾਲ ਦੱਸਦੀ ਹੈ। "ਅੰਕਲ ਘਰਦਿਆਂ ਨੇ ਮੈਨੂੰ ਮੈਡੀਕਲ ਗਰੁੱਪ 'ਚ ਦਾਖਲਾ ਦੁਆ ਦਿੱਤਾ ਹੈ, ਕਹਿੰਦੇ ਤੈਨੂੰ ਡਾਕਟਰ ਬਨਾਉਣਾ ਹੈ। ਪਰ ਮੇਰੀ ਇਸ ਪੜ੍ਹਾਈ 'ਚ ਕੋਈ ਦਿਲਚਸਪੀ ਨਹੀਂ। ਅੰਕਲ ਮੈਂ ਹਰ ਸਮੇਂ ਸੋਚਦੀ ਰਹਿੰਦੀ ਹਾਂ ਕਿ ਕਿੰਨੀ ਹੁਸ਼ਿਆਰ ਸਾਂ ਮੈਂ। ਅੰਕਲ ਜੀ, ਮੈਂ ਆਰਟਸ ਪੜ੍ਹਨਾ ਚਾਹੁੰਦੀ ਹਾਂ। ਕੀ ਆਰਟਸ 'ਚ ਕੋਈ ਸਕੋਪ ਨਹੀ। ਆਈ.ਪੀ.ਐੱਸ ਅਤੇ ਆਈ.ਏ.ਐੱਸ. ਅਫ਼ਸਰ ਆਰਟਸ ਹੀ ਪੜ੍ਹੇ ਹੁੰਦੇ ਹਨ। ਮੈਨੂੰ ਆਰਟਸ ਦੀ ਪੜ੍ਹਾਈ ਕਰਵਾ ਦੇਣ, ਮੈਂ ਠੀਕ ਰਹਾਂਗੀ। ਉਸ ਨੇ ਆਪਣੀ ਵਿੱਥਿਆ ਮੁਕਾਈ।'

ਘਰਦਿਆਂ ਕੋਲ ਦੋ ਚੋਣਾਂ ਸਨ। ਇੱਕ ਕੁੜੀ ਨੂੰ ਮਾਨਸਿਕ ਰੋਗੀ ਬਣਾਉਣਾ ਤੇ ਡਾਕਟਰ ਬਣਾਉਣ ਦੀ ਜਿੱਦ ਤੇ ਅੜੇ ਰਹਿਣਾ, ਦੂਜਾ ਉਸ ਨੂੰ ਆਰਟਸ ਦੁਆ ਕੇ ਉਸ ਮੁਤਾਬਕ ਕਿੱਤਾ ਚੋਣ ਬਾਰੇ ਉਸ ਨੂੰ ਖੁੱਲ੍ਹ ਦੇਣੀ।

ਘਰਦਿਆਂ ਨੂੰ ਸਮਝਾਇਆ ਕਿ ਪੜ੍ਹਾਈ ਬੱਚੇ ਦੀ ਯੋਗਤਾ ਤੇ ਦਿਲਚਸਪੀ ਮੁਤਾਬਕ ਹੀ ਕਰਵਾਉਣੀ ਚਾਹੀਦੀ ਹੈ। ਧੱਕੇ ਨਾਲ ਪੈਸੇ ਦੇ ਜ਼ੋਰ ਅਤੇ ਟਿਊਸ਼ਨਾ ਪੜ੍ਹਾ ਕੇ ਡਾਕਟਰ ਬਣੇ ਬੱਚੇ, ਲੋਕਾਂ ਦਾ ਕੁਝ ਵੀ ਸੁਆਰਨ ਜੋਗੇ ਨਹੀਂ ਹੁੰਦੇ। ਮਾਂ-ਪਿਓ ਨੇ ਕਿਹਾ ਕਿ ਉਹ ਲੜਕੀ ਨੂੰ ਆਰਟਸ ਦੁਆ ਦੇਣਗੇ। ਉਸ ਤੋਂ ਬਾਅਦ ਲੜਕੀ ਖੁਸ਼ ਹੋ ਗਈ। ਈਰਖਾ ਸਾੜੇ ਦੀ ਸਤਾਈ ਇੱਕ ਔਰਤ ਦਾ ਹੋਰ ਕੇਸ ਕੇਂਦਰ ਤੇ ਆਇਆ ਸੀ। ਦਰਜਨ ਦੇ ਕਰੀਬ ਮੈਂਬਰਾਂ ਦੇ ਸਾਂਝੇ ਪਰਿਵਾਰ ਦਾ ਛੋਟਾ ਮੁੰਡਾ ਵਿਆਹਿਆ ਗਿਆ, ਉਦੋਂ ਹੀ ਘਰ 'ਚ ਕੁੰਨੂੰ ਨੂੰ ਅੱਗ ਲੱਗਣ, ਬਿਸਤਰਿਆਂ ਤੇ ਹੋਰ ਸਾਮਾਨ ਨੂੰ ਅੱਗ ਲੱਗਣ ਦੀਆਂ ਘਟਨਾਵਾਂ ਸ਼ੁਰੂ ਹੋ ਗਈਆਂ। ਦੁਖੀ ਪਰਿਵਾਰ, ਹਰ ਪਾਸਿਓਂ ਨਿਰਾਸ਼ ਹੋ ਕੇ, ਸੁਸਾਇਟੀ ਕੋਲ ਆਇਆ ਸੀ।

ਹਮੇਸ਼ਾ ਵਾਂਗ, ਘਰ ਦੇ ਮੁੱਖ ਜੀਆਂ ਔਰਤਾਂ-ਮਰਦਾਂ ਨਾਲ ਵਾਰੀ-ਵਾਰੀ ਗੱਲਬਾਤ ਕਤੀ। ਜਿੰਨ੍ਹਾਂ ਨੇ ਘਰ 'ਚ ਹੋ ਰਹੀਆਂ ਰਹੱਸਮਈ ਘਟਨਾਵਾਂ ਅਤੇ ਅੱਗ ਲੱਗਣ ਬਾਰੇ ਦੱਸਿਆ। ਗੱਲਬਾਤ ਦੌਰਾਨ ਵੱਡੀ ਨੂੰਹ ਨੇ ਦਿਲ ਖੋਲ੍ਹਿਆ, "ਮੇਰੇ ਵਿਆਹ ਨੂੰ ਵੀਰ ਜੀ, ਪੰਦਰਾ ਸਾਲ ਹੋ ਗਏ ਹਨ। ਮੈਂ ਘਰ ਸਾਰੀ ਕਬੀਲਦਾਰੀ ਸਾਂਭੀ, ਮਰ ਕੇ ਕੰਮ ਕੀਤਾ ਹੈ। ਪਰ ਜਦੋਂ ਦੀ ਛੋਟੀ ਦਰਾਣੀ ਆਈ ਹੈ ਤਾਂ ਸੱਸ, ਸਹੁਰੇ ਅਤੇ ਪਰਿਵਾਰ ਨੇ ਘਰ ਦੀ ਮੁਖਿਆਰ ਉਸ ਨੂੰ ਬਣਾ ਦਿੱਤੈ। ਉਹ ਪੜ੍ਹੀ ਲਿਖੀ ਹੈ। ਮੈਥੋਂ ਇਹ ਬਰਦਾਸ਼ਤ ਨਹੀ ਹੋਇਆ। ਮੈਂ ਹੌਲੀ-ਹੌਲੀ ਅੱਗ ਲਾਉਣ ਦੀਆਂ ਘਟਨਾਵਾਂ ਕਰਕੇ ਬਦਲਾ ਲੈ ਰਹੀ ਹਾਂ। ਸਾਰਿਆਂ ਨੂੰ ਡਰੇ ਹੋਏ ਤੇ ਦੁਖੀ ਦੇਖ ਕੇ, ਮੈਨੂੰ ਧਰਵਾਸ ਮਿਲਦਾ ਹੈ।"

ਅਜੇਹੀਆਂ ਸਮੱਸਿਆਵਾਂ ਦਾ ਕੋਈ ਹੱਲ ਨਹੀਂ ਹੁੰਦਾ। ਨਵੀਆਂ ਸਥਿੱਤੀਆਂ ਅਤੇ ਚੁਣੌਤੀਆਂ ਦੇ ਹਾਣ ਦਾ ਨਾਂ ਹੋ ਸਕਣ ਕਾਰਣ, ਵਿਅਕਤੀ ਈਰਖਾ ਕਰਦਾ ਹੈ। ਈਰਖਾ ਤੋਂ ਪੀੜਤ ਔਰਤ ਨੂੰ ਸਮਝਾਇਆ ਅਤੇ ਅੱਗੇ ਤੋਂ ਅੱਗ ਲਾਉਣ ਦੀਆਂ ਘਟਨਾਵਾਂ ਕਰਨ ਤੋਂ ਵਰਜਿਆ। ◻◻

ਮਾਨਸਿਕ ਸਿਹਤ ਮਸ਼ਵਰਾ ਕੇਂਦਰ, ਬਰਗਾੜੀ
98143-37522

# ਮਿੱਥਾਂ



ਡਾ. ਸੁਰਿੰਦਰ ਅਜਨਾਤ

ਕਾਰਣ ਅਤੇ ਕਾਰਜ ਸੰਬੰਧਾਂ ਦਾ ਪਦਾਰਥ (ਮੈਟਰ) ਦੇ ਹਰ ਰੂਪ ਨਾਲ ਅਨਿੱਖੜਵਾਂ ਸੰਬੰਧ ਹੈ। ਕਾਰਨ, ਕਾਰਜ ਦੀ ਸਹੀ ਸਮਝ ਨਾ ਹੋਣ ਨਾਲ ਮਿੱਥ ਉਪਜਦੀ ਹੈ ਤੇ ਮਿੱਥਾਂ ਤੋਂ ਧਰਮ ਜਨਮ ਲੈਂਦਾ ਹੈ। ਕਈ ਵਾਰ ਮਿੱਥਾਂ ਦਾ ਮਜ਼ਮੂਆ ਹੀ ਧਰਮ ਬਣ ਜਾਂਦਾ ਹੈ ਤੇ ਪਰੰਪਰਾਗਤ ਰੂਪ ਵਿੱਚ ਇਹੋ 'ਗਿਆਨ' ਹੋ ਨਿੱਬੜਦਾ ਹੈ। ਇਸ ਦੇ ਉਲਟ, ਕਾਰਨ-ਕਾਰਜ ਦੇ ਸਹੀ ਸੰਬੰਧ ਜਿਸ ਨੂੰ ਜਨਮ ਦਿੰਦੇ ਹਨ, ਉਸ ਨੂੰ ਵਿਗਿਆਨ ਕਿਹਾ ਜਾਂਦਾ ਹੈ।

ਉੱਲੂ ਉਜਾੜ ਵਿੱਚ ਰਹਿੰਦਾ ਹੈ, ਕਿਉਂਕਿ ਉਸ ਨੂੰ ਦਿਨ ਦੀ ਰੌਸ਼ਨੀ ਵਿੱਚ ਦਿਖਾਈ ਨਹੀਂ ਦਿੰਦਾ। ਦਿਨ ਨੂੰ ਇਨਸਾਨ ਜਾਗਦਾ ਹੈ ਤੇ ਹਰ ਤਰ੍ਹਾਂ ਦੀ ਸਰਗਰਮੀ ਕਰਦਾ ਹੈ। ਅਜਿਹੀ ਹਾਲਤ ਵਿੱਚ ਉੱਲੂ ਦਾ ਆਬਾਦੀ ਵਿੱਚ ਰਹਿਣਾ ਉਸ ਦੇ ਲਈ ਖਤਰਨਾਕ ਹੋ ਸਕਦਾ ਹੈ। ਉਸ ਦੀ ਸੁਰੱਖਿਆ ਇਸੇ ਵਿੱਚ ਹੈ ਕਿ ਉਹ ਆਬਾਦੀ ਤੋਂ ਦੂਰ ਉਜਾੜ ਵਿੱਚ ਰਹੇ। ਆਮ ਆਦਮੀ ਉਸ ਦੇ ਇਸ ਸੁਰੱਖਿਆ ਪਹਿਲੂ ਤੋਂ ਜਦੋਂ ਜਾਣੂ ਨਹੀਂ ਸੀ ਅਤੇ ਜਦੋਂ ਉਹ ਉਸ ਨੂੰ ਸਦਾ ਉਜਾੜ ਵਿੱਚ ਹੀ ਵੇਖਦਾ ਸੀ, ਤਾਂ ਉਸ ਨੇ ਇਹ ਸਮਝ ਲਿਆ ਕਿ ਉੱਲੂ ਜਿੱਥੇ ਰਹਿੰਦਾ ਹੈ, ਉੱਥੇ ਉਜਾੜ ਹੋ ਜਾਂਦੀ ਹੈ। ਇਹ ਸਮਝ ਇੱਕ ਮਿੱਥ ਸੀ। ਇਸ ਨੂੰ ਸਹੀ ਸ਼ਬਦਾਂ ਵਿੱਚ ਗਿਆਨ ਨਹੀਂ ਕਿਹਾ ਜਾ ਸਕਦਾ, ਪਰ ਪਰੰਪਰਾਗਤ ਸਿਆਣੇ ਅਤੇ ਧਰਮਾਤਮਾ ਇਸੇ ਮਿੱਥ ਨੂੰ ਗਿਆਨ ਆਖਦੇ ਹਨ। ਇਹ ਘੋੜੇ ਦੇ ਅੱਗੇ ਟਾਂਗਾ ਰੱਖਣ ਦੇ ਸਮਾਨ ਸੀ। ਇਹ ਇੱਕ ਤਰ੍ਹਾਂ ਨਾਲ ਸ਼ੀਰਸ਼ ਆਸਨ ਲਾ ਕੇ ਪ੍ਰਾਪਤ ਕੀਤਾ ਗਿਆਨ ਸੀ। ਇਹ ਕਾਰਣ ਤੋਂ ਕਾਰਜ ਵੱਲ ਜਾਣਾ ਨਹੀਂ ਸਗੋਂ ਕਾਰਜ ਤੋਂ ਕਾਰਣ ਵੱਲ ਭਟਕਣਾ ਸੀ। ਸਹੀ ਕਾਰਣ-ਕਾਰਜ ਸੰਬੰਧਾਂ ਦੇ ਗਿਆਨ ਦੀ ਅਣਹੋਂਦ ਵਿੱਚ ਅਜਿਹਾ ਹੀ ਹੁੰਦਾ ਹੈ।

ਪ੍ਰਾਚੀਨ ਰਾਗ ਵਿੱਦਿਆ ਦਾ ਗੁਣ ਗਾਇਣ ਕਰਦਿਆਂ ਕਈ ਲੋਕ ਜਦੋਂ ਗੱਪਾਂ ਮਾਰਨ 'ਤੇ ਉੱਤਰ ਆਉਂਦੇ ਹਨ ਤਾਂ ਅਕਸਰ ਕਿਹਾ ਕਰਦੇ ਹਨ ਕਿ ਪੁਰਾਣੇ ਜ਼ਮਾਨੇ ਵਿੱਚ ਗਾਇਕ ਐਨੀ ਸਾਧਨਾ ਕਰਦੇ ਸਨ ਕਿ ਜਦੋਂ ਉਹ ਰਾਗ ਮੱਲਾਰ ਗਾਉਂਦੇ ਸਨ ਤਾਂ ਮੀਂਹ ਪੈਣ ਲੱਗ ਜਾਂਦਾ ਸੀ ਅਤੇ ਜਦੋਂ ਉਹ ਦੀਪਕ ਰਾਗ ਗਾਉਂਦੇ ਸਨ ਤਾਂ ਦੀਵੇ ਜਗ ਪੈਂਦੇ ਸਨ। ਇਹ ਵੀ ਕਾਰਣ-ਕਾਰਜ ਨੂੰ ਸਹੀ ਰੂਪ ਵਿੱਚ ਨਾ ਸਮਝਣ ਦੇ ਕਾਰਨ ਮਿੱਥਾ ਹਨ। ਪ੍ਰਾਚੀਨ ਰਾਗ ਵਿੱਦਿਆ ਅਨੁਸਾਰ ਕੁਝ ਰਾਗ ਖਾਸ ਸਮੇਂ ਹੀ ਗਾਏ ਜਾਂਦੇ ਸਨ। ਮੱਲਾਰ ਰਾਗ ਵਰਖਾ ਰੁੱਤ ਵਿੱਚ ਹੀ ਗਾਇਆ ਜਾਂਦਾ ਸੀ ਤੇ ਦੀਪਕ ਰਾਗ ਸ਼ਾਮ ਨੂੰ ਦੀਵੇ ਜਗਾਉਣ ਸਮੇਂ। ਮੱਲਾਰ, ਕਿਉਂਕਿ ਗਾਇਆ ਹੀ ਵਰਖਾ ਰੁੱਤ ਵਿੱਚ ਜਾਂਦਾ ਸੀ, ਇਸ ਲਈ ਇਸ ਨਾਲ ਮੀਂਹ ਦਾ ਸੰਬੰਧ ਤਾਂ ਸੀ, ਪਰ ਇਨ੍ਹਾਂ ਦਾ ਆਪੋ ਵਿੱਚ ਕਾਰਣ-ਕਾਰਜ ਸੰਬੰਧ ਨਹੀਂ ਸੀ। ਮੱਲਾਰ ਰਾਗ ਗਾਉਣ ਨਾਲ ਮੀਂਹ ਨਹੀਂ ਪੈਂਦਾ ਸੀ, ਸਗੋਂ ਰਾਗ ਹੀ ਪੈਂਦੇ ਮੀਂਹ ਦੌਰਾਨ ਗਾਇਆ ਜਾਂਦਾ ਸੀ।

ਜੇ ਰਾਗ ਮੱਲਾਰ ਗਾਉਣ ਨਾਲ ਮੀਂਹ ਪੈਂਦਾ ਹੁੰਦਾ ਤਾਂ ਸਾਰੇ ਗਾਉਣ ਵਾਲੇ ਹੀ ਹੜ੍ਹਾਂ ਵਿੱਚ ਕਦੋਂ ਦੇ ਰੁੜ੍ਹ ਜਾਂਦੇ। ਇਸੇ ਤਰ੍ਹਾਂ, ਕਿਉਂਕਿ ਸ਼ਾਮ ਦੇ ਸਮੇਂ ਦੀਵੇ ਜਗਾਉਣ ਦੇ ਵਕਤ, ਰਾਗ ਦੀ ਦੀਪਕ ਗਾਇਆ ਜਾਂਦਾ ਸੀ, ਇਸ ਲਈ ਇਸ ਰਾਗ ਨੂੰ ਦੀਵੇ ਜਗਾਉਣ ਵਾਲੀ ਮਾਚਿਸ ਨਹੀਂ ਕਿਹਾ ਜਾ ਸਕਦਾ। ਜੇ ਰਾਗ ਗਾਉਣ ਨਾਲ ਹੀ ਦੀਵੇ ਜਗ ਜਾਂਦੇ ਤਾਂ ਉਹਨਾਂ ਦੇ ਜਗਣ ਤੋਂ ਪਹਿਲਾਂ ਰਾਗ ਗਾਉਣ ਵਾਲੇ ਦਾ ਮੂੰਹ ਸੜ ਜਾਣਾ ਸੀ, ਕਿਉਂਕਿ ਰਾਗ ਦੇ ਸ਼ਬਦਾਂ ਨੇ ਦੀਵੇ ਕੋਲ ਪਹੁੰਚਣ ਤੋਂ ਪਹਿਲਾਂ ਗਾਉਣ ਵਾਲੇ ਦੇ ਮੂੰਹ ਤੇ ਉਸ ਦੀ ਜੀਭ ਨੂੰ ਹੀ ਜਗਾ ਦੇਣਾ ਸੀ। ਸਪੱਸ਼ਟ ਹੈ ਕਿ ਰਾਗ ਨੂੰ ਮੀਂਹ ਪਵਾਉਣ ਜਾਂ ਦੀਵਾਂ ਜਗਾਉਣ ਦੇ ਸਮਰੱਥ ਕਹਿਣਾ ਤਾਂ ਉਸੇ ਤਰ੍ਹਾਂ ਹਾਸੋਹੀਣਾ ਹੈ ਜਿਵੇਂ ਕੋਈ ਕਹੇ ਕਿ ਅੱਜ ਅਸੀਂ ਸਰੋਵਰ/ਨਦੀ ਵਿੱਚ ਨਹਾ ਰਹੇ ਹਾਂ, ਇਸ ਲਈ ਅੱਜ ਮੱਸਿਆ ਆ ਗਈ ਹੈ। ਸਭ ਜਾਣਦੇ ਹਨ ਕਿ ਕਿਸੇ ਦੇ ਸਰੋਵਰ ਆਦਿ ਵਿੱਚ ਇਨਸ਼ਾਨ ਕਰਨ ਨਾਲ ਮੱਸਿਆ ਨਹੀਂ ਆਉਂਦੀ ਸਗੋਂ ਮੱਸਿਆ ਆਉਣ ਤੇ ਸਰੋਵਰ ਆਦਿ ਵਿੱਚ ਇਸ਼ਨਾਨ ਲਈ ਕੁਝ ਲੋਕ ਜਾਂਦੇ ਹਨ। ਮਿੱਥਾਂ ਗਿਆਨ ਨਹੀ ਹੁੰਦੀਆਂ, ਇਹ ਗਲਤ ਤੇ ਮਨਘੜਤ ਕਾਰਣਾਂ ਦੀ ਉਪਜ ਹੁੰਦੀਆਂ ਹਨ। ਇਹ ਮਿੱਥਾਂ ਹੀ ਹਨ।

ਜਿਸ ਤਰ੍ਹਾਂ ਉਪਰੋਕਤ ਮਿੱਥਾਂ ਹਨ, ਉਸੇ ਤਰ੍ਹਾਂ ਇਹ ਹਨ: ਸਿਹ ਦਾ ਤੱਕਲਾ ਕਿਸੇ ਦੇ ਘਰ ਧਰਤੀ 'ਚ ਦਬਾ ਦੇਣ ਨਾਲ ਉਸ ਘਰ ਲੜਾਈ-ਝਗੜਾ ਰਹਿੰਦਾ ਹੈ, ਮੰਤਰ ਮਾਰ ਕੇ ਜਾਂ ਮੁੱਠ ਛੱਡ ਕੇ ਦੁਸ਼ਮਨ ਨੂੰ ਮਾਰਿਆ ਜਾ ਸਕਦਾ ਹੈ, ਮਾਲਾ ਫੇਰ ਕੇ ਕਿਸੇ ਦਾ ਕੁਝ ਬਣਾਇਆ ਜਾਂ ਬਿਗਾੜਿਆ ਜਾ ਸਕਦਾ ਹੈ, ਧਾਗੇ-ਤਬੀਤ ਆਦਿ ਨਾਲ ਤਬਾਹੀ, ਸ਼ੁੱਭ-ਅਸ਼ੁੱਭ ਆਦਿ ਨੂੰ ਰੋਕਿਆ ਤੇ ਸੁੱਖ ਤੇ ਸਫ਼ਲਤਾ ਨੂੰ ਪ੍ਰਾਪਤ ਕੀਤਾ ਜਾ ਸਕਦਾ



ਹੈ ਆਦਿ।

ਕਿਸੇ ਚੀਜ, ਘਟਨਾ ਆਦਿ ਦਾ ਜੋ ਕਾਰਣ ਅਸੀਂ ਦੱਸਦੇ ਹਨ, ਉਹ ਸਹੀ ਹੈ ਜਾਂ ਗਲਤ, ਇਸ ਨੂੰ ਜਾਣਨ ਦੀ ਕਸਵੱਟੀ ਸਾਡੇ ਪਾਸ ਹੈ। ਉਹ ਹੈ, ਉਸ ਕਾਰਣ ਨੂੰ ਅਮਲੀ ਜੀਵਨ ਵਿੱਚ ਪਰਖਣਾ। ਜੇ ਉਸ ਕਾਰਨ ਨਾਲ ਅਮਲੀ ਜੀਵਨ ਵਿੱਚ ਉਹ ਕੁਝ ਹੋ ਜਾਂਦਾ ਹੈ, ਜੋ ਕੁਝ ਉਸ ਤੋਂ ਹੁੰਦਾ ਦੱਸਿਆ ਜਾਂਦਾ ਹੈ ਤਾਂ ਉਹ ਕਾਰਣ-ਕਾਰਜ ਸੰਬੰਧ ਨਹੀਂ ਹੈ। ਪਰ ਜੇ ਅਜਿਹਾ ਨਹੀਂ ਹੁੰਦਾ ਤਾਂ ਉਹ ਸੰਬੰਧ ਗਲਤ ਹਨ। ਧਾਗੇ-ਤਬੀਤਾਂ, ਮੰਤਰਾਂ, ਮਾਲਾਵਾਂ ਫੇਰਨ ਆਦਿ ਨਾਲ ਕੀ ਕੁਝ ਹੁੰਦਾ ਹੈ? ਇਸ ਬਾਰੇ ਮੈਂ ਇੱਕ ਇਤਿਹਾਸਕ ਘਟਨਾ ਵੱਲ ਧਿਆਨ ਦੁਆਉਣਾ ਚਾਹਾਂਗਾ।

ਜਦੋਂ ਬਾਬਰ ਨੇ ਭਾਰਤ 'ਤੇ ਹਮਲਾ ਕੀਤਾ, ਉਦੋਂ ਇੱਥੇ ਪਠਾਣ ਹਾਕਮ ਸਨ। ਉਹਨਾਂ ਜਦ ਸੁਣਿਆ ਕਿ ਮੀਰ (ਬਾਬਰ) ਹਮਲਾ ਕਰਨ ਨੂੰ ਆ ਰਿਹਾ ਹੈ ਤਾਂ ਉਹਨਾਂ ਅਨੇਕਾਂ ਪੀਰਾਂ-ਫਕੀਰਾਂ ਨੂੰ ਆਪਣੇ ਕੋਲ ਰੱਖ ਲਿਆ ਤਾਂ ਜੋ ਉਹ ਟੂਣੇ-ਜਾਦੂ ਕਰਕੇ ਅਤੇ ਮਾਲਵਾਂ (ਤਸਬੀਆਂ) ਫੇਰ ਕੇ ਬਾਬਰ ਦੇ ਹਮਲੇ ਨੂੰ ਰੋਕ ਸਕਣ ਜਾਂ ਕਿਸੇ ਕਰਾਮਾਤੀ ਸ਼ਕਤੀ ਨਾਲ ਉਸ ਦੀ ਫੌਜ ਨੂੰ ਅੰਨ੍ਹਾ ਕਰਕੇ ਹਮਲੇ ਦੇ ਅਸਮਰੱਥ ਬਣਾ ਦੇਣ। ਪਰ ਇਤਿਹਾਸ ਸਾਨੂੰ ਦੱਸਦਾ ਹੈ ਕਿ ਹਮਲਾ ਹੋਇਆ, ਉਹ ਕਿਸੇ ਦੇ ਰੋਕਿਆਂ ਰੁਕਿਆਂ ਨਹੀਂ। ਸਿੱਟੇ ਵਜੋਂ ਬੜੇ ਬੜੇ ਪੱਕੇ ਮਕਾਨ ਹੀ ਨਹੀਂ ਸਗੋਂ ਧਰਮ ਅਸਥਾਨ ਵੀ ਬਾਬਰ ਦੀਆਂ ਫੌਜ਼ਾਂ ਨੇ ਅੱਗ ਲਾ ਕੇ ਸਾੜ ਦਿੱਤੇ। ਪਠਾਣਾਂ ਦੇ ਸਾਹਿਜਾਦਿਆਂ ਨੂੰ ਮੁਗਲਾਂ ਨੇ ਟੋਟੇ ਟੋਟੇ ਕਰਕੇ ਮਿੱਟੀ ਵਿੱਚ ਮਿਲਾ ਦਿੱਤਾ। ਪੀਰਾਂ-ਫਕੀਰਾਂ ਤੇ ਦੂਜਿਆਂ ਦੇ ਧਾਗੇ-ਤਬੀਤ, ਜਾਦੂ-ਟੂਣਿਆਂ, ਦੁਆਵਾਂ, ਮਾਲਾਵਾਂ ਆਦਿ ਨਾਲ ਨਾ ਕੋਈ ਮੁਗਲ ਫੌਜੀ ਅੰਨ੍ਹਾ ਹੋਇਆ ਤੇ ਨਾ ਕਿਸੇ ਪੀਰ-ਸਾਧ ਆਦਿ ਦੀ ਕੋਈ ਅਖੌਤੀ ਕਰਾਮਾਤ ਕੰਮ ਆਈ। ਗੁਰੂ ਨਾਨਕ ਦੇਵ ਜੀ ਇਸ ਘਟਨਾ ਦੇ ਚਸ਼ਮਦੀਦ ਗਵਾਹ ਹਨ। ਉਹਨਾਂ ਆਪਣੀਆਂ ਅੱਖਾਂ ਨਾਲ ਇਹ ਇਤਿਹਾਸਕ ਮੌਕਾ ਵੇਖਿਆ ਸੀ। ਇਸ ਲਈ ਉਹ ਲਿਖਦੇ ਹਨ:-

☛ਕੋਈ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ।
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਟਾ॥
**(ਗੁਰੂ ਗ੍ਰੰਥ ਸਾਹਿਬ, ਰਾਗ ਆਸਾ, ਮਹੱਲਾ 9, ਅਸਟਪਦੀਆਂ)**

ਪਠਾਣ ਸ਼ਾਸ਼ਕ ਸਨ ਅਤੇ ਉਹਨਾਂ ਲਈ ਜਿੰਦਗੀ ਮੌਤ ਦਾ ਸੁਆਲ ਸੀ। ਸਾਫ਼ ਹੈ, ਉਹਨਾਂ ਵਧੀਆ ਤੇ ਉੱਚ ਕੋਟੀ ਦੇ ਪੀਰ, ਫ਼ਕੀਰ, ਜਾਦੂ-ਟੂਣਿਆਂ ਅਤੇ ਧਾਗੇ-ਤਵੀਤਾਂ ਵਾਲੇ ਹੀ ਉਪਰੋਕਤ ਕੰਮ ਵਿੱਚ ਲਗਾਏ ਹੋਣਗੇ। ਪਰ ਉਹ ਸਾਰੇ ਦੇ ਸਾਰੇ ਫੇਲ੍ਹ ਹੋ ਗਏ, ਉਸ ਕੰਮ ਵਿੱਚ ਜਿਸ ਨੂੰ ਕਰਨ ਦਾ ਉਹ ਦਾਅਵਾ ਕਰਕੇ ਭੋਲੇ-ਭਾਲੇ ਲੋਕਾਂ ਨੂੰ ਲੁੱਟਦੇ ਸਨ, ਕਿਉਂਕਿ ਉਹਨਾਂ ਨੂੰ ਕਾਰਣ-ਕਾਰਜ ਦੇ ਸੰਬੰਧ ਦਾ ਸਹੀ ਗਿਆਨ ਨਹੀਂ ਸੀ।

ਜੋਤਿਸ਼ ਨਾਲ ਭਵਿੱਖ ਜਾਣ ਦੇ ਦਾਅਵੇ ਵੀ ਇਸੇ ਤਰ੍ਹਾਂ ਦੇ ਹਨ। ਇਹੀ ਕਾਰਣ ਹੈ ਕਿ ਅੱਜ ਤੱਕ ਕਿਸੇ ਵੱਡੇ ਤੋਂ ਵੱਡੇ ਜੋਤਿਸ਼ੀ ਨੇ ਵੀ ਇਹ ਨਹੀਂ ਦੱਸਿਆ ਕਿ ਕਿਹੜੀ ਘੜੀ ਅਤੇ ਕਿਸ ਥਾਂ 'ਤੇ ਕਿਹੜਾ ਅੱਤਿਵਾਦ ਕਿਹੜੀ ਵਾਰਦਾਤ ਕਰਨ ਜਾ ਰਿਹਾ ਹੈ। ਜੇ ਜੋਤਿਸ਼ ਨਾਲ ਭਵਿੱਖ ਜਾਣਿਆ ਜਾ ਸਕਦਾ ਤਾਂ ਸਰਕਾਰਾਂ ਨੂੰ ਖੁਫ਼ੀਆ ਤੰਤਰ ਦੀ ਲੋੜ ਹੀ ਨਾ ਪੈਂਦੀ, ਕਿਹੜਾ ਬੰਦ ਕਦੋਂ, ਕਿਹੜੀ ਵਾਰਦਾਤ ਕਿੱਥੇ ਕਰ ਰਿਹਾ ਹੈ, ਇਹ ਜੋਤਿਸ਼ੀ ਹੀ ਦੱਸ ਦੇਂਦਾ। ਪਰ ਜੋਤਿਸ਼ੀ ਤਾਂ ਖ਼ੁਦ ਪੁਲਿਸ ਨੂੰ ਬੇਨਤੀ ਕਰਦੇ ਹਨ ਕਿ ਉਹ ਪਤਾ ਕਰੇ ਕਿ ਵਾਰਦਾਤ ਕਿਸ ਨੇ ਕੀਤੀ।

ਪਿਛਲੇ ਦਿਨੀ ਇਹ ਖ਼ਬਰ ਅਖ਼ਬਾਰਾਂ 'ਚ ਛਪੀ ਹੈ ਕਿ ਇੱਕ ਜੋਤਿਸ਼ੀ ਨੂੰ ਦੁਕਾਨ ਖੋਲ੍ਹਦੇ ਨੂੰ ਕੁਝ ਅਣਪਛਾਤੇ ਨੌਜਵਾਨ ਕੁੱਟ ਕੇ ਭੱਜ ਗਏ ਹਨ। ਉਸ ਵੱਲੋਂ ਪੁਲਿਸ ਨੂੰ ਕੀਤੀ ਸ਼ਿਕਾਇਤ ਵਿੱਚ ਬੇਨਤੀ ਕੀਤੀ ਗਈ ਹੈ ਕਿ ਉਸ 'ਤੇ ਹਮਲਾ ਕਰਨ ਵਾਲਿਆਂ ਦਾ ਪਤਾ ਕਰਕੇ ਉਹਨਾਂ ਨੂੰ ਸਜ਼ਾ ਦਿੱਤੀ ਜਾਵੇ, ਯਾਨੀਕਿ ਲੋਕਾਂ ਦਾ ਭਵਿੱਖ ਦੱਸਣ ਵਾਲੇ ਨੂੰ ਇਹ ਨਹੀਂ ਪਤਾ ਕਿ ਉਸ ਦਾ ਆਪਣਾ ਭਵਿੱਖ ਕੀ ਹੈ ਕਿ ਉਸ ਨਾਲ ਦੁਕਾਨ ਖੋਲਦੇ ਸਮੇਂ ਕੀ ਹੋਣ ਜਾ ਰਿਹਾ ਹੈ? ਹਮਲਾਵਰਾਂ ਦਾ ਵੀ ਉਸ ਨੂੰ ਕੁਝ ਪਤਾ ਨਹੀਂ। ਉਹਨਾਂ ਨੂੰ ਜੇ ਪੁਲਿਸ ਨੇ ਹੀ ਲੱਭਣਾ ਤੇ ਪਤਾ ਕਰਨਾ ਹੈ ਕਿ ਉਹ ਕੌਣ ਹਨ ਤਾਂ ਜੋਤਿਸ਼, ਉਸ ਦੇ ਗ੍ਰਹਿ ਮਹੂਰਤ, ਉਪਾਏ ਆਦਿ ਕਿਸ ਵਾਸਤੇ ਹਨ? ਕੀ ਉਹ ਸਿਰਫ਼ ਲੋਕਾਂ ਨੂੰ ਮੁੰਨਣ ਲਈ ਹੀ ਹਨ?

ਜਾਦੂ-ਟੂਣਿਆਂ ਦਾ ਯੁੱਗ ਸਮਾਜ ਦਾ ਉਹ ਯੁੱਗ ਸੀ ਜਦੋਂ ਮਨੁੱਖੀ ਸਮਾਜ ਅਜੇ ਬਹੁਤ ਹੇਠਲੀ ਅਵਸੱਥਾ ਵਿੱਚ ਸੀ। ਜਿਉਂ-ਜਿਉਂ ਬੰਦੇ ਨੂੰ ਸੋਝੀ ਆਉਂਦੀ ਗਈ, ਉਹ ਕਾਰਣ ਅਤੇ ਕਾਰਜ ਦੇ ਸਹੀ ਸੰਬੰਧਾਂ ਨੂੰ ਸਮਝਦਾ ਗਿਆ ਤੇ ਹੌਲੀ-ਹੌਲੀ ਵਿਗਿਆਨੀ ਬਣਦਾ ਗਿਆ। ਅੱਜ ਜੋ ਜਾਦੂ ਟੂਣੇ ਕਿਤੇ ਕਿਤੇ ਮਿਲਦੇ ਹਨ, ਉਹ ਇੱਕ ਅਪਵਾਦ ਮਾਤਰ ਹਨ। ਇਹ ਕੁਝ ਲੋਕਾਂ ਦੇ ਕੁਝ ਮਾਮਲਿਆਂ ਵਿੱਚ ਗਲਤ ਕਾਰਣ-ਕਾਰਜ ਸੰਬੰਧਾਂ ਨੂੰ ਚਿੰਬੜੇ ਰਹਿਣ ਦਾ ਨਤੀਜਾ ਹੈ। ਇਹ ਮਨੁੱਖ ਦੇ ਆਦਿ ਯੁੱਗ ਦੀ ਰਹਿੰਦ-ਖੂੰਹਦ ਹੈ, ਜਿਸ ਨੂੰ ਇਸ ਕਰਕੇ ਪੱਠੇ ਪਾਏ ਜਾਂਦੇ ਹਨ ਕਿਉਂਕਿ ਇਸ ਨਾਲ ਕਈਆਂ ਦੇ ਸੁਆਰਥ ਜੁੜ ਹੋਏ ਹਨ।



# ਵਿਗਿਆਨ ਦੀ ਹੱਦ-2



ਡਾ. ਨਵਿੰਦਰ ਸਿੰਘ

ਅਖਰ ਵਿੱਚ ਜਾਊਲ ਦੇ ਪ੍ਰਸਿੱਧ ਪ੍ਰਯੋਗ ਨੇ ਕਲੋਰਿਕ ਥਿਊਰੀ ਦਾ ਅੰਤ ਕਰ ਦਿੱਤਾ। ਉਸ ਨੇ ਦਰਸਾਇਆ ਕਿ ਯਾਂਤ੍ਰਿਕ ਊਰਜਾ ਨੂੰ ਤਾਪ ਅਤੇ ਤਾਪ ਊਰਜਾ ਨੂੰ ਯਾਂਤ੍ਰਿਕ ਊਰਜਾ ਵਿੱਚ ਬਦਲਿਆ ਜਾ ਸਕਦਾ ਹੈ ਜਿਵੇਂ ਭਾਫ਼ ਇੰਜਨ ਦੁਆਰਾ। 1850 ਤੋਂ ਬਾਅਦ ਕਲੋਰਿਕ ਥਿਊਰੀ ਨੂੰ ਰੱਦ ਕਰ ਦਿੱਤਾ ਗਿਆ ਅਤੇ ਨਵੀਂ ਤਾਪ ਦੀ ਯਾਂਤ੍ਰਿਕ ਥਿਊਰੀ ਹੋਂਦ ਵਿੱਚ ਆਈ। ਜਿਸ ਅਨੁਸਾਰ ਤਾਪ ਵਸਤੂਆਂ ਦੇ ਕਣਾਂ ਦੀ ਹਿਲਜੁਲ ਜਾਂ ਕੰਪਨ ਦਾ ਨਤੀਜਾ ਹੈ, ਜਿੰਨੀ ਵਸਤੂ ਜ਼ਿਆਦਾ ਗਰਮ ਹੋਵੇਗੀ, ਓਨਾ ਹੀ ਉਸ ਦੇ ਕਣਾਂ ਵਿੱਚ ਕੰਪਨ ਜ਼ਿਆਦਾ ਹੋਵੇਗਾ। (ਇਸ ਦਾ ਅੰਦਾਜਾ ਮਹਾਨ ਨਿਊਟਨ ਨੇ 17ਵੀਂ ਸਦੀ ਵਿੱਚ ਹੀ ਲਗਾ ਲਿਆ ਸੀ।) ਕਲਾਸ਼ੀਅਸ ਨੇ 1850 ਵਿੱਚ ਦਸਾਇਆ ਕਿ ਤਾਪ-ਊਰਜਾ ਗਰਮ ਵਸਤੂ ਤੋਂ ਠੰਡੀ ਵਸਤੂ ਵੱਲ ਹੀ ਜਾਂਦੀ ਹੈ, ਅਰਥਾਤ ਠੰਡੀ ਤੋਂ ਗਰਮ ਵੱਲ ਨਹੀਂ। ਜਿਸ ਨੂੰ ਤਾਪ-ਵਿਗਿਆਨ ਦਾ ਦੂਸਰਾ ਨਿਯਮ ਆਖਿਆ ਜਾਂਦਾ ਹੈ। ਜਿਵੇਂ ਗਰਮ ਚਾਹ ਦਾ ਕੱਪ ਮੇਜ਼ ਉੱਪਰ ਰੱਖਿਆ ਹੌਲੀ-ਹੌਲੀ ਠੰਡਾ ਹੋ ਜਾਂਦਾ ਹੈ ਪਰ ਆਪਣੇ ਆਪ ਗਰਮ ਨਹੀਂ ਹੁੰਦਾ। ਇਸ ਤਰ੍ਹਾਂ ਦੇ ਦਿਸ਼ਾਈ ਵਰਤਾਰਿਆਂ ਨੂੰ ਇਨਟਰੋਪੀ ਦੇ ਵਧਣ ਨਾਲ ਵਿਆਖਿਆ ਜਾਂਦਾ ਹੈ। ਇਨਟਰੋਪੀ ਪਦਾਰਥ ਦੇ ਅਣੂਆਂ ਜਾਂ ਪ੍ਰਮਾਣੂਆਂ ਦੀ ਸਥਿੱਤੀ ਅਤੇ ਗਤੀ 'ਤੇ ਨਿਰਭਰ ਕਰਦੀ ਹੈ। ਤਾਪ-ਵਿਗਿਆਨ ਦੀ ਵਧੇਰੇ ਜਾਣਕਾਰੀ ਲਈ ਪਾਠਕ ਹਵਾਲਾ ਨੰਬਰ 2 ਦੇਖ ਸਕਦੇ ਹਨ।

ਹੁਣ ਅਸੀਂ ਸਾਰੇ ਜਾਣਦੇ ਹਾਂ ਕਿ ਹਰ ਚੀਜ ਪ੍ਰਮਾਣੂਆਂ ਤੋਂ ਬਣੀ ਹੋਈ ਹੈ। ਪਰ 1850 ਵਿੱਚ ਪ੍ਰਮਾਣੂ ਦੇ ਸਿਧਾਂਤ ਨੂੰ ਕਬੂਲ ਨਹੀਂ ਸੀ ਕੀਤਾ ਜਾਂਦਾ। ਪਰ ਕੁਝ ਵਿਗਿਆਨੀ ਜਿਵੇਂ ਮਹਾਨ ਜੇਮਜ਼ ਕਲਾਰਕ ਮੈਕਸਵੈੱਲ ਤੇ ਲੁੱਡਵਿੱਗ ਬੋਲਟਜ਼ਮੈਨਨ ਪ੍ਰਮਾਣੂ ਦੇ ਸਿਧਾਂਤ ਨੂੰ ਮੰਨਦੇ ਸਨ। ਉਹਨਾਂ ਨੇ ਆਪਣੀਆਂ ਖੋਜ਼ਾਂ ਦੁਆਰਾ ਇਹ ਸਿੱਧ ਕੀਤਾ ਕਿ ਤਾਪ-ਵਿਗਿਆਨ ਨੂੰ ਪਦਾਰਥ ਦੇ ਕਣਾਂ ਜਾਂ ਪ੍ਰਮਾਣੂਆਂ ਦੀ ਹਿਲ-ਜੁਲ ਨਾਲ ਵਿਆਖਿਆ ਜਾ ਸਕਦਾ ਹੈ। ਕਿਸੇ ਪਦਾਰਥ ਦਾ ਤਾਪਮਾਨ ਜਿੰਨਾ ਜ਼ਿਆਦਾ ਹੋਵੇਗਾ, ਓਨਾ ਹੀ ਉਸਦੇ ਪ੍ਰਮਾਣੂ ਜ਼ਿਆਦਾ ਕੰਪਣ ਦੀ ਸਥਿੱਤੀ ਵਿੱਚ ਹੋਣਗੇ। ਉਦਾਹਰਨ ਦੇ ਤੌਰ ਤੇ ਵਾਸ਼ਪੀਕਰਨ ਦੀ ਵਿਆਖਿਆ ਕਰਦੇ ਹਾਂ। ਬਰਤਨ ਵਿੱਚ ਰੱਖੇ ਪਾਣੀ ਦੀ ਸਤ੍ਹਾ ਤੋਂ ਜ਼ਿਆਦਾ ਹਿਲਜੁਲ ਬਾਰੇ ਅਣੂ ਛੇਤੀ ਖਿਸਕ ਜਾਂਦੇ ਹਨ ਅਤੇ ਹੌਲੀ-ਹੌਲੀ ਪਾਣੀ ਦਾ ਵਾਸ਼ਪੀਕਰਨ ਹੋ ਜਾਂਦਾ ਹੈ। ਜਿਵੇਂ ਅਸੀਂ ਦੇਖਦੇ ਹਾਂ ਕਿ ਘੜੇ ਵਿੱਚ ਰੱਖਿਆ ਪਾਣੀ ਠੰਡਾ ਹੋ ਜਾਂਦਾ ਹੈ, ਪਾਣੀ ਦੇ ਜ਼ਿਆਦਾ ਹਿਲ-ਜੁਲ ਵਾਲੇ ਅਣੂ (ਅਰਥਾਤ ਜ਼ਿਆਦਾ ਤਾਪ-ਊਰਜਾ ਵਾਲੇ) ਛੇਤੀ ਵਿੱਸਰ ਜਾਂਦੇ ਹਨ ਅਤੇ ਪਿੱਛੇ ਘੱਟ ਹਿੱਲ-ਜੁਲ ਵਾਲੇ ਅਰਥਾਤ ਠੰਡੇ ਅਣੂ ਰਹਿ ਜਾਂਦੇ ਹਨ ਤੇ ਪਾਣੀ ਠੰਡਾ ਹੋ ਜਾਂਦਾ ਹੈ। 1908 ਵਿੱਚ ਪ੍ਰਯੋਗੀ ਵਿਗਿਆਨੀ, ਜੀਨ ਪੇਰਿਸ ਨੇ ਪ੍ਰਯੋਗਾਂ ਦੁਆਰਾ ਸਿੱਧ ਕੀਤਾ ਕਿ ਅਣੂ-ਪ੍ਰਮਾਨ ਵਾਸਤਵਿਕ ਵਿੱਚ ਹਨ ਅਤੇ ਤਾਪ ਦੇ ਯਾਂਤ੍ਰਿਕ ਸਿਧਾਂਤ ਨੂੰ ਅੱਜ ਅਸੀਂ ਪੂਰੀ ਤਰ੍ਹਾਂ ਸਵੀਕਾਰ ਕਰਦੇ ਹਾਂ।

ਸੋ, ਅਸੀਂ ਸਿੱਖਦੇ ਹਾਂ ਕਿ ਜੇਕਰ ਲੋਹੇ ਦੀ ਰਾਡ ਦਾ ਇੱਕ ਸਿਰਾ ਗਰਮ ਤੇ ਦੂਸਰਾ ਠੰਡਾ ਕੀਤਾ ਜਾਵੇ ਤਾਂ ਗਰਮ ਸਿਰੇ ਵਾਲੇ ਅਣੂ ਜ਼ਿਆਦਾ ਕੰਪਨ ਵਿੱਚ ਹੋਣਗੇ। ਜੇਕਰ ਗਰਮ ਸਿਰੇ ਨੂੰ ਹੋਰ ਵੀ ਗਰਮ ਕੀਤਾ ਜਾਵੇ ਤਾਂ ਅਣੂਆਂ ਦਾ ਕੰਪਣ ਵਧੇਗਾ ਅਤੇ ਕਿਸੇ ਖਾਸ ਤਾਪਮਾਨ ਤੋਂ ਬਾਅਦ ਅਣੂਆਂ ਦੀ ਹਿਲ ਜੁਲ ਇੰਨੀ ਵੱਧ ਜਾਵੇਗੀ ਕਿ ਲੋਹਾ ਆਪਣਾ ਆਕਾਰ ਬਰਕਰਾਰ ਨਹੀਂ ਰੱਖ ਸਕੇਗਾ ਅਤੇ ਪਿੰਘਲ ਜਾਵੇਗਾ। ਇਸ ਖਾਸ ਤਾਪਮਾਨ ਨੂੰ ਕਿਸੇ ਠੋਸ ਪਦਾਰਥ ਦਾ ਪਿੰਘਲਾਓ ਦਰਜਾ ਆਖਿਆ ਜਾਂਦਾ ਹੈ। ਅਸੀਂ ਸਾਰੇ ਇਹ ਵੀ ਦੇਖਦੇ ਹਾਂ ਕਿ ਬਹੁਤ ਜ਼ਿਆਦਾ ਗਰਮ ਕਰਨ 'ਤੇ ਲੋਹਾ ਲਾਲ ਵੀ ਹੋ ਜਾਂਦਾ ਹੈ। ਇਸ ਨੂੰ ਸਮਝਣ ਲਈ ਸਾਨੂੰ ਕਵਾਂਨਟੀਓਮ ਵਿਗਿਆਨ ਬਾਰੇ ਸਮਝਣਾ ਜਰੂਰੀ ਹੈ।

2) ਕਵਾਂਨਟੀਓਮ ਵਿਗਿਆਨ:-

ਜਿਵੇਂ ਅਸੀਂ ਸਾਰੇ ਜਾਣਦੇ ਹਾਂ ਕਿ ਹਰ ਚੀਜ਼ ਐਟਮਾਂ ਤੋਂ ਬਣੀ ਹੋਈ ਹੈ। ਐਟਮ ਬਹੁਤ ਹੀ ਸੂਖਮ ਕਣ ਹਨ। ਇਸ ਦੇ ਅਤਿ ਸੂਖਮ ਆਕਾਰ ਬਾਰੇ ਕੁਝ ਮਹਿਸੂਸ ਕਰਨ ਲਈ ਇੱਕ ਪਾਣੀ ਦੀ ਬੂੰਦ ਦੀ ਉਦਾਹਰਨ ਲੈਂਦੇ ਹਾਂ। ਜੇਕਰ ਪਾਣੀ ਦੀ ਬੂੰਦ ਨੂੰ ਖੁਰਦਬੀਨ (ਮਾਈਕ੍ਰੋਸਕੋਪ) ਰਾਹੀਂ 2 ਹਜ਼ਾਰ ਗੁਣਾਂ ਵੱਡਾ ਕਰਕੇ ਦੇਖਿਆ ਜਾਵੇ ਤਾਂ ਵੀ ਸਾਨੂੰ ਸਾਫ਼ ਅਤੇ ਅਖੰਡ ਪਾਣੀ ਹੀ ਨਜ਼ਰ ਆਵੇਗਾ। ਜੇਕਰ ਅੱਗੇ ਅਸੀਂ 2 ਹਜ਼ਾਰ ਗੁਣਾ ਹੋਰ ਵੱਡਾ ਕਰਕੇ ਦੇਖੀਏ ਤਾਂ ਸਾਨੂੰ ਅਖੰਡ ਤੇ ਸਾਫ਼ ਪਾਣੀ ਦੀ ਥਾਂ ਬਰੀਕ-ਬਰੀਕ ਦਾਣੇ ਜਿਹੇ ਦਿਸਣਗੇ ਜਿਵੇਂ ਲੋਕਾਂ ਦੀ ਭੀੜ ਨੂੰ ਦੂਰ ਤੋਂ ਦੇਖਿਆ ਜਾਵੇ ਜਾਂ ਦੂਸਰੇ ਸ਼ਬਦਾਂ



ਵਿੱਚ ਜੇਕਰ ਪਾਣੀ ਦੀ ਬੂੰਦ ਨੂੰ ਲੱਗਭਗ 100 ਕਰੋੜ ਗੁਣਾ ਵੱਡਾ ਕੀਤਾ ਜਾਵੇ ਤਾਂ ਇਸ ਦਾ ਆਕਾਰ 20km ਵੱਡੇ ਗੋਲੇ ਜਿੰਨਾ ਹੋ ਜਾਵੇਗਾ ਤਾਂ ਹੀ ਸਾਨੂੰ ਪਾਣੀ ਦੇ ਬਰੀਕ-ਬਰੀਕ ਕਣ ਨਜ਼ਰ ਆਉਣਗੇ ਅਤੇ ਇਹਨਾਂ ਕਣਾਂ ਨੂੰ ਅਣੂ ਆਖਿਆ ਜਾਂਦਾ ਹੈ। ਜੇਕਰ ਅੱਗੇ ਅਸੀਂ ਪਾਣੀ ਦੀ ਬੂੰਦ ਨੂੰ 500km ਵੱਡੇ ਗੋਲੇ ਜਿੰਨਾ ਕਰਕੇ ਵੇਖੀਏ ਅਰਥਾਤ ਪੂਰੇ ਪੰਜਾਬ ਜਿੰਨਾ, ਤਾਂ ਸਾਨੂੰ ਪਾਣੀ ਦੇ ਐਟਮ ਵੀ ਨਜ਼ਰ ਆਉਂਦੇ ਸ਼ੁਰੂ ਹੋ ਜਾਣਗੇ। ਇਹਨਾਂ ਦਾ ਆਕਾਰ ਮਟਰ ਦੇ ਦਾਨਿਆਂ ਜਿੰਨਾ ਹੀ ਹੋਵੇਗਾ।

ਅਣੂ ਦੋ ਜਾਂ ਦੋ ਤੋਂ ਵੱਧ ਪ੍ਰਮਾਣੂਆਂ ਦੇ ਸਮੇਲਨ ਤੋਂ ਬਣਦੇ ਹਨ। ਪਾਣੀ ਦੇ ਅਣੂ ਵਿੱਚ ਇੱਕ ਆਕਸੀਜਨ ਦਾ ਅਤੇ ਦੋ ਹਾਈਡ੍ਰੋਜਨ ਦੇ ਪ੍ਰਮਾਣੂ ਹੁੰਦੇ ਹਨ। ਬਹੁਤ ਨੇੜੇ ਕਰਨ 'ਤੇ ਅਣੂ ਇੱਕ ਦੂਸਰੇ ਨੂੰ ਧੱਕਦੇ ਹਨ (ਨਹੀਂ ਤਾਂ ਸਾਰਾ ਮਾਦਾ ਸੁੰਗੜ ਜਾਵੇਗਾ) ਪਰ ਕੁਝ ਦੂਰੀ 'ਤੇ ਇੱਕ ਦੂਸਰੇ ਨੂੰ ਖਿੱਚਦੇ ਹਨ। ਇਸ ਖਿੱਚਨ ਸ਼ਕਤੀ ਕਰਕੇ ਹੀ ਪਾਣੀ ਦੀ ਬੂੰਦ ਆਪਣਾ ਆਕਾਰ ਬਣਾਈ ਰੱਖਦੀ ਹੈ। ਹਰ ਪਦਾਰਥ ਦੇ ਅਣੂ ਇੱਕ ਲਗਾਤਾਰ ਹਰਕਤ ਜਾਂ ਕੰਪਣ ਵਿੱਚ ਰਹਿੰਦੇ ਹਨ। ਜਿਵੇਂ ਕਿ ਅਸੀਂ ਪਹਿਲਾਂ ਦੇਖਿਆ ਹੈ ਕਿ ਜਿੰਨਾ ਜ਼ਿਆਦਾ ਅਣੂਆਂ ਵਿੱਚ ਕੰਪਣ ਹੋਵੇਗਾ, ਓਨਾ ਹੀ ਜ਼ਿਆਦਾ ਉਸ ਵਸਤੂ ਦਾ ਤਾਪਮਾਨ ਹੋਵੇਗਾ। ਜੇਕਰ ਅਸੀਂ ਇਸ ਪਾਣੀ ਦੀ ਬੂੰਦ ਨੂੰ ਗਰਮ ਕਰੀਏ ਤਾਂ ਅਣੂਆਂ ਦੀ ਲਗਾਤਾਰ ਹਰਕਤ ਵਧੇਗੀ ਤੇ ਇੱਕ ਪੁਆਇੰਟ 'ਤੇ ਆ ਕੇ ਇਹ ਹਰਕਤ ਇੰਨੀ ਵਧ ਜਾਵੇਗੀ ਕਿ ਉਹਨਾਂ ਦੀ ਖਿੱਚਣ ਸ਼ਕਤੀ 'ਤੇ ਭਾਰੂ ਹੋ ਜਾਵੇਗੀ ਤੇ ਬੂੰਦ ਆਪਣਾ ਆਕਾਰ ਨਹੀਂ ਬਣਿਆ ਰੱਖ ਸਕੇਗੀ ਤੇ ਭਾਫ਼ ਬਣ ਜਾਵੇਗੀ।

ਆਓ! ਪ੍ਰਮਾਣੂ ਦੀ ਹੋਰ ਧਿਆਨ ਨਾਲ ਪੜਚੋਲ ਕਰੀਏ। ਪ੍ਰਮਾਣੂ ਜੋ ਕੇ ਬਹੁਤ ਹੀ ਸੂਖਮ ਹੈ (ਜਿਸ ਦਾ ਆਕਾਰ ਲਗਭਗ 1 ਸੈਂਟੀਮੀਟਰ ਦੇ 1000 ਕਰੋੜਵੇਂ ਭਾਗ ਦੇ ਬਰਾਬਰ ਹੈ) ਜੋ ਅੱਗੇ ਹੋਰ ਅੰਸ਼ਾਂ ਤੋਂ ਬਣਿਆ ਹੋਇਆ ਹੈ। ਇਹ ਅੰਸ਼ ਹਨ:- ਰਿਣਾਤਮਕ ਚਾਰਜ ਵਾਲੇ ਇਲੈਕਟ੍ਰੋਨ, ਸਕਾਰਾਤਮਕ ਚਾਰਜ ਵਾਲੇ ਪ੍ਰੋਟੋਨ ਅਤੇ ਉਦਾਸੀਨ ਅੰਸ਼ ਨੀਓਟ੍ਰੋਨਜ਼। ਪ੍ਰਮਾਣੂ ਦਾ ਸਾਰਾ ਮਾਦਾ ਇਸ ਦੇ ਸੈਂਟਰ ਵਿੱਚ ਇਕੱਠਾ ਹੋਇਆ ਪਿਆ ਹੈ। ਜਿਸ ਨੂੰ ਨੀਓਕਲੀਅਸ ਆਖਿਆ ਜਾਂਦਾ ਹੈ। ਨੀਓਕਲੀਅਸ ਵਿੱਚ ਭਾਰੇ ਅੰਸ਼ ਅਰਥਾਤ ਪ੍ਰੋਟੋਨ ਤੇ ਨਿਊਟ੍ਰੋਨ ਹੁੰਦੇ ਹਨ। ਸਾਰੇ ਇਲੈਕਟ੍ਰਾਨ ਉਸ ਦੇ ਆਲੇ-ਦੁਆਲੇ ਚੱਕਰ ਲਗਾਉਂਦੇ ਹਨ (ਕਵਾਂਨਟੀਓਮ ਵਿਗਿਆਨ ਵਿੱਚ ਅੱਗੇ ਅਸੀਂ ਦੇਖਾਂਗੇ ਕਿ ਕਣਾਂ ਦੀ ਤਰ੍ਹਾਂ ਵਿਵਹਾਰ ਕਰਦੀਆਂ ਹਨ)। ਨਿਊਕਲੀਅਸ ਦਾ ਆਕਾਰ ਬਹੁਤ ਛੋਟਾ ਹੈ, ਜੇਕਰ ਅਸੀਂ ਐਟਮ ਨੂੰ ਕਮਰੇ ਦੇ ਆਕਾਰ ਜਿੰਨਾ ਵੱਡਾ ਕਰੀਏ ਤਾਂ ਐਟਮ ਦੇ ਨੀਓਕਲੀਅਸ ਦਾ ਆਕਾਰ ਇੱਕ ਮੱਛਰ ਦੇ ਆਕਾਰ ਜਿੰਨਾ ਹੀ ਹੋਵੇਗਾ। ਸੋ, ਅਸੀਂ ਦੇਖਦੇ ਹਾਂ ਕਿ ਪ੍ਰਮਾਣੂ ਵਿੱਚ ਕਾਫ਼ੀ ਥਾਂ ਖਾਲੀ ਹੀ ਪਈ ਹੈ ਜਿਸ ਵਿੱਚ ਇਲੈਕਟ੍ਰਾਨ ਚੱਕਰ ਲਗਾਉਂਦੇ ਹਨ। ਪ੍ਰਮਾਣੂ ਦੀ ਇਸ ਤਸਵੀਰ ਦੀ ਖੋਜ ਵਿਗਿਆਨਕ ਇਰਨੇਸਟ ਰੁਦਰਫੋਰਡ ਨੇ 1911 ਵਿੱਚ ਕੀਤੀ। ਉਸਨੇ ਇੱਕ ਪਤਲੀ ਸੋਨੇ ਦੀ ਪੱਤੀ 'ਤੇ ਅਲਫਾ ਕਣਾਂ ਦੀ ਬੁਛਾੜ ਕੀਤੀ। ਬਹੁਤ ਸਾਰੇ ਅਲਫਾ ਕਣ ਪੱਤੀ ਵਿੱਚ ਦੀ ਬਿਨਾਂ ਪੱਥ ਵਿਚਲਨ ਤੋਂ ਨਿੱਕਲ ਗਏ ਅਤੇ ਬਹੁਤ ਹੀ ਥੋੜੇ ਕਣ ਪਿਛੇ ਵੱਲ ਜਾਂ ਵੱਡੇ ਕੋਣ 'ਤੇ ਮੁੜੇ ਜਿਸਤੋਂ ਸਿੱਧ ਹੁੰਦਾ ਹੈ ਕਿ ਪ੍ਰਮਾਣੂ ਵਿੱਚ ਕਾਫ਼ੀ ਜਗ੍ਹਾ ਖਾਲੀ ਹੀ ਹੈ।

ਆਓ! ਹੁਣ ਸੂਖਮ ਕਣਾਂ ਦੀ ਗਤੀ ਦੇ ਨਿਯਮਾਂ ਬਾਰੇ ਵਿਆਖਿਆ ਕਰੀਏ। ਜਿਵੇਂ ਕਿ ਸਾਨੂੰ ਪਤਾ ਹੀ ਹੈ ਕਿ ਰੋਜ਼ਾਨਾ ਜੀਵਨ ਤੇ ਬ੍ਰਹਿਮੰਡੀ ਵਸਤੂਆਂ ਦੇ ਗਤੀ ਦੇ ਨਿਯਮ 17ਵੀ ਅਤੇ 18ਵੀਂ ਸਦੀ ਵਿੱਚ ਨਿਊਟ੍ਰਨ ਅਤੇ ਗਲੈਲੀਓ ਵਰਗੇ ਮਹਾਨ ਵਿਗਿਆਨੀਆਂ ਨੇ ਖੋਜ ਲਏ ਸਨ, ਜਿਵੇਂ ਨੀਊਟਨ ਦੇ ਤਿੰਨ ਸਿਧਾਂਤ ਆਦਿ। ਇਹਨਾਂ ਨਿਯਮਾਂ ਦੀ ਵਿਆਖਿਆ ਲਈ ਇੱਕ ਛੋਟਹੀ ਜਿਹੀ ਉਦਾਹਰਨ ਲੈਂਦੇ ਹਾਂ। ਕ੍ਰਿਕਟ ਦੀ ਗੇਂਦ ਨੂੰ ਕੈਚ ਕਰਨ ਵੇਲੇ ਕ੍ਰਿਕਟ ਖਿਡਾਰੀ ਆਪਣੇ ਹੱਥਾਂ ਨੂੰ ਪਿੱਛੇ ਵੱਲ ਲੈ ਜਾਂਦਾ ਹੈ ਤਾਂ ਜੋ ਕੇ ਸੱਟ ਘੱਟ ਲੱਗੇ। ਕਿਸੇ ਵੀ ਵਸਤੂ ਨੂੰ ਗਤੀ ਵਿੱਚ ਲੈ ਕੇ ਆਉਣ ਵਾਲੀ ਅਤੇ ਚਲਦੀ ਵਸਤੂ ਨੂੰ ਰੋਕਣ ਲਈ ਬਲ ਦੀ ਜਰੂਰਤ ਹੁੰਦੀ ਹੈ। ਜਿੰਨੀ ਛੇਤੀ ਅਸੀਂ ਵਸਤੂ ਦੀ ਗਤੀ ਘੱਟ ਕਰਾਂਗੇ ਜਾਂ ਵਧਾਵਾਂਗੇ, ਓਨਾ ਹੀ ਬਲ ਜ਼ਿਆਦਾ ਲਗਾਉਣਾ ਪੈਂਦਾ ਹੈ। ਅਰਥਾਤ ਜੇਕਰ ਖਿਡਾਰੀ ਹੱਥਾਂ ਨੂੰ ਪਿੱਛੇ ਵੱਲ ਨਾ ਲੈ ਕੇ ਜਾਵੇ ਤਾਂ ਗੇਂਦ ਛੇਤੀ ਰੁਕੇਗੀ ਤੇ ਹੱਥ ਉੱਪਰ ਜ਼ਿਆਦਾ ਬਲ ਲਗਾਵੇਗੀ (ਜਿਸ ਕਾਰਨ ਸੱਟ ਵੱਜਦੀ ਹੈ)। ਇਹਨਾਂ ਗਤੀ ਨਿਯਮਾਂ ਨੂੰ ਹਿਸਾਬ ਦੀਆਂ ਸਮੀਕਰਨਾਂ ਦੁਆਰਾ ਵਿਆਖਿਆ ਜਾਂਦਾ ਹੈ।

ਹੁਣ ਪ੍ਰਸ਼ਨ ਇਹ ਉੱਠਦਾ ਹੈ ਕਿ ਕੀ ਇਹ ਨਿਊਟਨ ਅਤੇ ਗਲੈਲੀਓ ਦੇ ਗਤੀ-ਨਿਯਮ ਸੂਖਮ ਕਣਾਂ (ਜਿਵੇਂ ਇਲੈਕਟ੍ਰੋਨ ਆਦਿ) 'ਤੇ ਲਾਗੂ ਹੁੰਦੇ ਹਨ? ਇਸ ਪ੍ਰਸ਼ਨ ਦਾ ਉੱਤਰ ਨਾਂਹ ਵਿੱਚ ਹੈ। ਸੂਖਮ ਕਣਾਂ ਦੇ ਗਤੀ ਨਿਯਮਾਂ ਨੂੰ ਸਮਝਣ ਲਈ ਸਾਨੂੰ ਕਣਾਂ ਤੇ ਤਰੰਗਾਂ ਦੇ ਸੰਕਲਪ ਬਾਰੇ ਸਮਝਣਾ ਪੈਣਾ ਹੈ। ਤਰੰਗ ਇੱਕ ਠੋਸ ਪਦਾਰਥ ਨਹੀਂ ਹੈ। ਇਹ ਕਿਸੇ ਮਾਧਿਅਮ ਦੇ ਕਣਾਂ ਦੀ ਹਿਲ-ਜੁਲ ਦਾ ਨਤੀਜਾ ਹੈ (ਜਿਵੇਂ ਕਿ ਆਵਾਜ਼, ਜਦੋਂ ਅਸੀਂ ਬੋਲਦੇ ਹਾਂ ਤਾਂ ਹਵਾ ਦੇ ਕਣਾਂ ਵਿੱਚ ਹਿਲ-ਜੁਲ ਪੈਦਾ ਹੁੰਦੀ ਹੈ, ਜੋ ਇੱਕ ਤਰੰਗ ਦੇ ਰੂਪ ਵਿੱਚ ਇੱਕ ਆਦਮੀ ਤੋਂ ਦੂਸਰੇ ਆਦਮੀ ਤੱਕ ਜਾਂਦੀ ਹੈ)। ਕਣਾਂ ਬਾਰੇ ਸਾਨੂੰ ਸਾਰਿਆਂ ਨੂੰ ਪਤਾ ਹੀ ਹੈ। ਕਣ ਇੱਕ ਠੋਸ ਪਦਾਰਥ ਹੈ, ਕਣ ਦਾ

ਆਕਾਰ 'ਤੇ ਪੁੰਜ ਹੁੰਦਾ ਹੈ। ਹੁਣ ਪ੍ਰਯੋਗਾਂ ਨੇ ਇਹ ਸਿੱਧ ਕੀਤਾ ਹੈ ਕਿ ਇਲੈਕਟ੍ਰੋਨ ਕਦੀ ਕਣ ਦੀ ਤਰ੍ਹਾਂ ਅਤੇ ਕਦੀ ਤਰੰਗ ਦੀ ਤਰ੍ਹਾਂ ਵਿਵਹਾਰ ਕਰਦਾ ਹੈ। ਜੇਕਰ ਇਲੈਕਟ੍ਰੋਨ ਨੂੰ ਇੱਕ ਕਣ ਹੀ ਮੰਨਿਆ ਜਾਵੇ ਤਾਂ ਇੱਕ ਚਾਰਜ ਵਾਲਾ ਕਣ ਜਦੋਂ ਘੁੰਮਣਾ ਹੈ ਤਾਂ ਊਰਜਾ ਛੱਡਦਾ ਹੈ (ਮੈਕਸਵੈੱਲ ਦੀ ਕਲਾਸੀਕਲ ਥੀਊਰੀ ਮੁਤਾਬਿਕ)। ਜਿਸ ਕਰਨ ਹੌਲੀ-ਹੌਲੀ ਇਲੈਕਟ੍ਰੋਨ ਨਿਊਕਲੀਅਸ ਵਿੱਚ ਗਿਰ ਜਾਵੇਗਾ ਅਤੇ ਐਟਮ ਖਤਮ ਹੋ ਜਾਵੇਗਾ। ਪਰ ਜਿਵੇਂ ਸਾਨੂੰ ਸਾਰਿਆਂ ਨੂੰ ਪਤਾ ਹੀ ਹੈ ਕਿ ਇੰਜ ਨਹੀਂ ਹੁੰਦਾ, ਐਟਮ ਸਥਾਈ ਹੈ। ਪਹਿਲੇ ਐਟਮ ਦੀ ਥੀਊਰੀ ਨੀਲਜ ਬੋਹਰ ਨੇ 1911 ਵਿੱਚ ਦਿੱਤੀ ਜਿਸ ਮੁਤਾਬਿਕ ਇਲੈਕਟ੍ਰੋਨ ਇੱਕ ਸਥਾਈ ਪੱਥ ਵਿੱਚ ਘੁੰਮਦਾ ਹੈ ਅਤੇ ਇੱਕ ਚੱਕਰਾਕਾਰ ਪੱਥ ਤੋਂ ਦੂਸਰੇ ਚੱਕਰਾਕਾਰ ਪੱਥ ਵਿੱਚ ਉਦੋਂ ਹੀ ਜਾਂਦਾ ਹੈ ਜਦੋਂ ਇਹ ਬਾਹਰੋਂ ਊਰਜਾ ਪ੍ਰਾਪਤ ਕਰਦਾ ਹੈ ਜਾਂ ਛੱਡਦਾ ਹੈ (ਜਦੋਂ ਗਰਮ ਲੋਹਾ ਲਾਲ ਹੋ ਜਾਂਦਾ ਹੈ ਤਾਂ ਲੋਹੇ ਦੇ ਐਟਮਾਂ ਵਿਚਲੇ ਇਲੈਕਟ੍ਰੋਨ ਜ਼ਿਆਦਾ ਊਰਜਾ ਵਾਲੇ ਪੱਥ ਤੋਂ ਘੱਟ ਊਰਜਾ ਵਾਲੇ ਪੱਥ ਵਿੱਚ ਸ਼ਲਾਂਘ ਲਗਾਉਂਦੇ ਹਨ ਅਤੇ ਊਰਜਾ ਰੌਸ਼ਨੀ ਦੇ ਰੂਪ ਵਿੱਚ ਬਾਹਰ ਆਉਂਦੀ ਹੈ, ਜਗ ਰਹੇ ਬਿਜਲੀ ਦੇ ਬੱਲਬ ਵਿੱਚ ਵੀ ਕੁਝ ਇਸ ਤਰ੍ਹਾਂ ਦਾ ਹੋ ਰਿਹਾ ਹੁੰਦਾ ਹੈ)। ਇੱਥੇ ਇਹ ਪ੍ਰਸ਼ਨ ਉੱਠਦਾ ਹੈ ਕਿ ਅਸਲ ਵਿੱਚ ਇਲੈਕਟ੍ਰੋਨ ਕੀ ਹੈ? ਇਲੈਕਟ੍ਰੋਨ ਨੂੰ ਇੱਕ ਸੂਖਮ ਕਣ ਮੰਨਣਾ ਗਲਤ ਹੈ ਕਿਉਂਕਿ ਅਸੀਂ ਇਲੈਕਟ੍ਰੋਨ ਨੂੰ ਸਿੱਧੇ ਤੌਰ 'ਤੇ ਨਹੀਂ ਦੇਖ ਸਕਦੇ। ਅਸੀਂ ਮਨੁੱਖ ਜੋ ਆਪਣੀਆਂ ਅੱਖਾਂ ਨਾਲ ਦੇਖਦੇ ਹਾਂ ਉਸ ਤਰ੍ਹਾਂ ਦੀ ਤਸਵੀਰ ਅਸੀਂ ਬਣਾਉਂਦੇ ਹਾਂ ਕਿਉਂਕਿ ਅਸੀਂ ਸੂਖਮ ਕਣਾਂ ਨੂੰ ਨਹੀਂ ਦੇਖ ਸਕਦੇ ਇਸ ਲਈ ਉਹਨਾਂ ਦੀ ਮਨ ਵਿੱਚ ਤਸਵੀਰ (ਜੋ ਕਿ ਸਾਡੇ ਬਾਹਰੀ ਸੰਸਾਰ ਦੇ ਤਜਰਬੇ 'ਚੋਂ ਪੈਦਾ ਹੁੰਦੀ ਹੈ) ਬਣਾਉਣਾ ਠੀਕ ਨਹੀਂ ਹੈ। ਸੂਖਮ ਕਣਾਂ ਦਾ ਸੰਸਾਰ ਸਾਡੇ ਸੰਸਾਰ ਨਾਲੋਂ ਬਿਲਕੁਲ ਵੱਖਰਾ ਹੈ। ਸੂਖਮ ਕਣਾਂ ਦੇ ਸੰਸਾਰ ਵਿੱਚ ਕਣ ਤਰੰਗ ਹੈ ਅਤੇ ਤਰੰਗ ਕਣ ਹੈ। ਪ੍ਰਯੋਗ ਇਹ ਦਰਸਾਉਂਦੇ ਹਨ ਕਿ ਇਲੈਕਟ੍ਰੋਨ ਐਟਮ ਵਿੱਚ ਇੱਕ ਤਰੰਗ ਦੀ ਤਰ੍ਹਾਂ ਵਿਵਹਾਰ ਕਰਦਾ ਹੈ। ਪਰ ਕੁੱਝ ਹਾਲਤਾਂ ਵਿੱਚ ਐਟਮ ਦੇ ਬਾਹਰ ਇਹ ਕਣ ਦੀ ਤਰ੍ਹਾਂ ਵਿਵਹਾਰ ਕਰਦਾ ਹੈ। ਇਸ ਲਈ ਇਲੈਕਟ੍ਰੋਨ ਨੂੰ ਤਰੰਗ-ਕਣ ਕਹਿਣਾ ਠੀਕ ਹੋਵੇਗਾ। ਸੁਖਮ ਕਣ-ਤਰੰਗਾਂ ਦੇ ਗਤੀ ਨਿਯਮਾਂ ਦੀ ਖੋਜ ਮਹਾਨ ਵਿਗਿਆਨੀਆਂ ਨੀਲਜ਼ ਬੋਹਰ, ਮੈਕਸ ਬੋਰਨ, ਵਰਨਰ ਹਿਜਨਬਰਗ, ਪਾਉਲ ਡੀਰਾਕ ਅਤੇ ਈਰਵਨ ਸ਼ਰੋਡਿੰਜਰ ਵਰਗਿਆਂ ਨੇ 1915 ਤੋਂ 1930 ਵਿੱਚ ਕੀਤੀ। ਤਰੰਗ-ਕਣਾਂ ਦੀ ਗਤੀ ਦੇ ਨਿਯਮ ਸ਼ਰੋਡਿੰਜਰ ਦੀ ਸਮੀਕਰਨ ਨਾਲ ਵਿਆਖੇ ਜਾ ਸਕਦੇ ਹਨ। ਜੋ ਪਾਠਕ ਹਿਸਾਬ ਜਾਣਦੇ ਹਨ, ਉਹ ਹਵਾਲਾ ਨੰਬਰ 3 ਦੇਖ ਸਕਦੇ ਹਨ।

ਸੋ, ਅਸੀਂ ਦੇਖਦੇ ਹਾਂ ਕਿ ਸੂਖਮ ਕਣਾਂ ਦਾ ਸੰਸਾਰ ਸਾਡੇ ਸੰਸਾਰ ਨਾਲੋਂ ਕਾਫ਼ੀ ਵੱਖਰਾ ਹੈ। ਸੂਖਮ ਕਣਾਂ ਦੇ ਸੰਸਾਰ ਵਿੱਚ ਕਣ ਤਰੰਗ ਹੈ ਅਤੇ ਤਰੰਗ ਕਣ ਹੈ। ਇਹ ਸਾਡੇ ਸਮੇਂ ਦੀ ਖੋਜ ਦਾ ਵਿਸ਼ਾ ਹੈ। ਇਹਨਾਂ ਲੇਖਾਂ ਦੀ ਲੜੀ ਦੇ ਤੀਸਰੇ ਭਾਗ ਵਿੱਚ ਅਸੀਂ ਆਈਨਸਟਾਈਨ ਦੇ ਸੰਪੇਖਤਾ ਦੇ ਸਿਧਾਂਤ ਬਾਰੇ ਸਿੱਖਾਂਗੇ। ਜੋ ਕਿ ਬਹੁਤ ਹੀ ਕ੍ਰਾਂਤੀਕਾਰੀ ਵਿਚਾਰ ਹਨ, ਸਮੇਂ ਅਤੇ ਸਥਾਨ ਦੇ ਡੂੰਘੇ ਸੰਬੰਧਾਂ ਨੂੰ ਵਿਚਾਰਦੇ ਹਨ। ਗਲੈਲੀਓ ਅਤੇ ਨਿਊਟਨ ਦੀ ਵਿਗਿਆਨ ਦੀਆਂ ਕਮੀਆਂ ਨੂੰ ਦੂਰ ਕਰਕੇ ਉਸਨੂੰ ਵਿਆਪਕ ਕਰਦੇ ਹਨ ਅਤੇ ਭੌਤਕੀ ਸੰਸਾਰ ਦਾ ਇੱਕ ਨਵਾਂ ਅਵਲੋਕਨ ਜਾਂ ਦ੍ਰਿਸ਼ਟੀ ਪੇਸ਼ ਕਰਦੇ ਹਨ। ਸਾਨੂੰ ਦੱਸਦੇ ਹਨ ਕਿ ਗੁਰੂਤਾਆਕਰਸ਼ਣ ਕੀ ਹੈ, ਅਰਥਾਤ ਵਸਤੂਆਂ ਦੀ ਖਿੱਚ ਸ਼ਕਤੀ ਕੀ ਹੈ? 


**ਹਵਾਲੇ**

* **On the origin of species**
  Charles Darwin, Pub: John Murray, 1859.
* **Statistial physics**
  Lev Landau, E.M. Litshitz, Pergamon Press, 1991.
* **Quantum mechanics**
  L.I. Schift, Mc Grow Hill, 2004.


**ਦੋਸਤੋ...**

ਦੀਵਿਆਂ ਦੀ ਯਾਰੀ ਸਦਾ ਚਾਨਣ ਨਾਲ ਰਹੇਗੀ,
'ਨ੍ਹੇਰਿਆਂ ਦੇ ਨਾਲ ਸਾਡੀ ਸੋਚ ਖਹਿੰਦੀ ਰਹੇਗੀ।
ਅਸਾਂ ਸਿੱਖ ਲਿਐ ਸਾਗਰ ਨਾ ਡਹਿਣਾ ਦੋਸਤੋ
ਹਨ੍ਹੇਰਿਆਂ ਨਾਲ ਲੜਨਾ ਪੈਣਾ ਦੋਸਤੋ,
ਬੁਝ ਰਹੇ ਦੀਵਿਆਂ ਦਾ ਕਹਿਣਾ ਦੋਸਤੋ।

ਪ੍ਰਸ਼ੋਤਮ ਪੱਤੋ

**ਸ਼ੋਕ ਸੁਨੇਹੇ**

- ਅਸੀਂ ਮੈਗਜ਼ੀਨ ਦੇ ਸਹਿ ਸੰਪਾਦਕ ਰਾਮ ਸਵਰਨ ਲੱਖੇਵਾਲੀ ਦੇ ਮਾਤਾ ਗੁਰਬਚਨ ਕੌਰ (ਪਤਨੀ ਮਰਹੂਮ ਸੁਤੰਤਰਤਾ ਸੈਨਾਨੀ ਜਾਗੀਰ ਸਿੰਘ ਆਜ਼ਾਦ, ਲੱਖੇਵਾਲੀ)
- ਭੀਖੀ ਇਕਾਈ ਦੇ ਆਗੂ ਹਰਮੇਸ਼ ਬਾਂਸਲ ਮੱਤੀ ਦੇ ਤਾਇਆ ਜੀ ਰਾਜਿੰਦਰ ਬਾਂਸਲ
- ਮੁਕਤਸਰ-ਲੱਖੇਵਾਲੀ ਇਕਾਈ ਦੇ ਆਗੂ ਤਰਸੇਮ ਲਾਲ ਦੀ ਜੀਵਨ ਸਾਥਣ ਕਿਰਨਾ ਰਾਣੀ ਦੇ ਸਦੀਵੀ ਵਿਛੋੜਿਆਂ ਤੇ ਦੁੱਖ ਦਾ ਇਜ਼ਹਾਰ ਕਰਦੇ ਹੋਏ ਪਰਿਵਾਰਾਂ ਦੇ ਗ਼ਮ 'ਚ ਸ਼ਰੀਕ ਹੁੰਦੇ ਹਾਂ।

...ਅਦਾਰਾ 'ਤਰਕਸ਼ੀਲ'





# ਸਮਾਜਵਾਦ ਹੀ ਕਿਉਂ?

...ਅਲਬਰਟ ਆਈਸਟਾਈਨ

ਕੀ ਇਹ ਮੁਨਾਸਬ ਹੈ ਕਿ ਇੱਕ ਅਜਿਹਾ ਬੰਦਾ ਜੋ ਆਰਥਕ ਅਤੇ ਸਮਾਜਕ ਮੁੱਦਿਆਂ ਦਾ ਵਿਸ਼ੇਸ਼ੱਗ ਨਾ ਹੋਵੇ, ਸਮਾਜਵਾਦ ਵਰਗੇ ਵਿਸ਼ੇ ਤੇ ਆਪਣੇ ਵਿਚਾਰ ਪ੍ਰਗਟ ਕਰੇ? ਮੇਰਾ ਵਿਸ਼ਵਾਸ਼ ਹੈ ਕਿ ਕਈ ਕਾਰਣਾਂ ਕਰਕੇ ਅਜੇਹਾ ਹੋ ਸਕਦਾ ਹੈ।

ਸਭ ਤੋਂ ਪਹਿਲਾਂ ਵਿਗਿਆਨਕ ਗਿਆਨ ਦੇ ਨੁਕਤਾ ਨਜ਼ਰ ਤੋਂ ਇਸ ਸੁਆਲ ਨੂੰ ਵਿਚਾਰੀਏ। ਇਉਂ ਜਾਪਦੈ ਅਰਥਸ਼ਾਸ਼ਤਰ ਅਤੇ ਤਾਰਾ ਵਿਗਿਆਨ ਵਿੱਚ ਬੁਨਿਆਦੀ ਵਿਧੀ ਅਨੁਸਾਰ ਕੋਈ ਫਰਕ ਨਹੀਂ ਹੈ, ਦੋਹਾਂ ਖੇਤਰਾਂ ਵਿੱਚ ਵਿਗਿਆਨੀ, ਇਹਨਾਂ ਸੀਮਾਬੱਧ ਵਰਤਾਰਿਆਂ ਦੇ ਅੰਤਰ ਸੰਬੰਧਾਂ ਬਾਰੇ ਵੱਧ ਤੋਂ ਵੱਧ ਸਮਝ ਆਉਣ ਵਾਲੇ ਆਮ ਸਹਿਮਤੀ ਵਾਲੇ ਨਿਯਮਾਂ ਦੀ ਤਲਾਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਪਰ ਹਕੀਕਤ ਵਿੱਚ ਤਰੀਕਾਕਾਰੀ ਦੇ ਫਰਕ ਮੌਜੂਦ ਹਨ। ਅਜੇਹੇ ਹਾਲਾਤ ਅਰਥ ਸ਼ਾਸ਼ਤਰ ਦੇ ਖੇਤਰ ਦੇ ਆਮ ਨਿਯਮਾਂ ਦੀ ਖੋਜ ਔਖੀ ਬਣਾ ਦਿੰਦੇ ਹਨ, ਜਦੋਂ ਖੋਜ ਅਧੀਨ ਆਰਥਕ ਵਰਤਾਰਾ ਕਈ ਅਜੇਹੇ ਘਟਕਾਂ ਦੁਆਰਾਂ ਪ੍ਰਭਾਵਿਤ ਹੋ ਜਾਂਦਾ ਹੈ, ਜਿੰਨ੍ਹਾਂ ਦੀ ਵੱਖਰੇ ਤੌਰ 'ਤੇ ਪਰਖ ਪੜਤਾਲ ਨਹੀਂ ਕੀਤੀ ਜਾ ਸਕਦੀ। ਇਸ ਤੋਂ ਬਿਨਾਂ, ਕਥਿਤ ਮਨੁੱਖੀ ਇਤਿਹਾਸ ਦੇ ਕਥਿਤ ਸੱਭਿਅਤਾ ਦੇ ਦੌਰ ਦੇ ਸ਼ੁਰੂ ਹੋਣ ਤੋਂ ਲੈ ਕੇ, ਜੋ ਵੀ ਹੁਣ ਤੱਕ ਦਾ ਅਨੁਭਵ ਹੈ, ਉਹ ਮੁੱਖ ਤੌਰ 'ਤੇ ਉਹਨਾਂ ਕਾਰਣਾਂ ਦੁਆਰਾ ਨਿਰਧਾਰਤ ਤੇ ਪ੍ਰਭਾਵਿਤ ਹੋਇਆ ਹੈ, ਜੋ ਸੁਭਾਅ ਵੱਲੋਂ ਆਰਥਿਕ ਨਹੀਂ ਹਨ। ਉਦਾਹਰਣ ਵਜੋਂ, ਬਹੁਤੇ ਰਾਜਾਂ ਦੀ ਹੋਂਦ, ਜਿੰਨ੍ਹਾਂ ਕਰਕੇ ਹੋਂਦ 'ਚ ਆਈ। ਜੇਤੂਆਂ ਨੇ, ਆਪਣੇ ਆਪ ਨੂੰ ਆਰਥਿਕ ਤੇ ਰਾਜਨੀਤਿਕ ਤੌਰ 'ਤੇ ਸਥਾਪਤ ਕਰ ਲਿਆ ਤੇ ਹਾਰੇ ਹੋਏ ਮੁਲਕ ਵਿੱਚ ਵਿਸ਼ੇਸ਼ ਅਧਿਕਾਰਾਂ ਵਾਲਾ ਵਰਗ ਬਣ ਗਏ। ਉਹਨਾਂ ਨੇ ਜ਼ਮੀਨ ਦੀ ਮਾਲਕੀ 'ਤੇ ਏਕਾਧਿਕਾਰ ਕਰ ਲਿਆ ਅਤੇ ਆਪਣੇ ਵਿੱਚੋਂ ਹੀ ਪੁਜਾਰੀ ਨਿਯੁਕਤ ਕਰ ਦਿੱਤੇ। ਪੁਜਾਰੀਆਂ ਨੇ ਸਿੱਖਿਆ ਦੇ ਸੰਚਾਲਨ ਵਿੱਚ ਪੱਕੇ ਤੌਰ 'ਤੇ ਜਮਾਤੀ ਵੰਡ ਕਰ ਦਿੱਤੀ ਅਤੇ ਅਜੇਹੇ ਮੁੱਲ ਪ੍ਰਬੰਧ ਦੀ ਸਿਰਜਣਾ ਕੀਤੀ, ਜਿਸ ਤੋਂ ਅਚੇਤ ਤੌਰ 'ਤੇ ਲੋਕਾਂ ਨੇ ਆਪਣੇ ਸਮਾਜਕ ਵਰਤ ਵਰਤਾਵੇ ਵਿੱਚ ਸੇਧ ਲੈਣੀ ਸ਼ੁਰੂ ਕਰ ਦਿੱਤੀ। ਕੱਲ ਤੱਕ ਦੀ ਇਤਿਹਾਸਕ ਪਰੰਪਰਾ ਦੱਸਦੀ ਹੈ ਕਿ ਅਸੀਂ ਥੌਰਸਟੀਨ ਵੈਬਲਨ ਦੇ ਕਹਿਣ ਮੁਤਾਬਿਕ ਮਨੁੱਖੀ ਵਿਕਾਸ ਦੀ ' ਲੁਟੇਰੀ ਅਵਸਥਾ' ਤੋਂ ਅੱਗੇ ਨਹੀਂ ਜਾ ਸਕੇ। ਜਾਹਰਾ ਆਰਥਕ ਤੱਥ ਉਸ ਫੇਜ਼ ਨਾਲ ਸਬੰਧਤ ਹਨ ਫਿਰ ਵੀ ਇਸ ਵਿੱਚੋਂ ਨਿਕਲਣ ਵਾਲੇ ਅਜੇਹੇ ਨਿਯਮ, ਦੂਜੀਆਂ ਹਾਲਤਾਂ 'ਤੇ ਲਾਗੂ ਨਹੀਂ ਹੁੰਦੇ। ਮੁੱਖ ਤੌਰ 'ਤੇ ਸਮਾਜਵਾਦ ਦਾ ਅਸਲੀ ਮਨੋਰਥ ਮਨੁੱਖੀ ਵਿਕਾਸ ਦੀ 'ਲੁਟੇਰੀ ਅਵਸਥਾ' 'ਤੇ ਕਾਬੂ ਕਰਕੇ ਅੱਗੇ ਵਧਣਾ ਹੈ। ਅੱਜ ਦੀ ਸਥਿੱਤੀ 'ਚ ਅਰਥ ਵਿਗਿਆਨ ਭਵਿੱਖ ਦੇ ਸਮਾਜਵਾਦੀ ਸਮਾਜ ਬਾਰੇ ਬਹੁਤ ਘੱਟ ਰੌਸ਼ਨੀ ਪਾ ਸਕਦਾ ਹੈ।

ਦੂਸਰਾ, ਸਮਾਜਵਾਦ, ਸਮਾਜਕ ਨੈਤਿਕ ਨਿਸ਼ਾਨੇ ਵੱਲ ਸੇਧਿਤ ਹੈ। ਵਿਗਿਆਨ ਨਿਸ਼ਾਨੇ ਤਹਿ ਨਹੀਂ ਕਰਦਾ



ਸਿਆਸੀ ਤੇ ਆਰਥਿਕ ਸਤਾ ਦੇ ਅਤਿ ਦੇ ਕੇਂਦਰੀਕਰਨ ਦੇ ਹੁੰਦਿਆਂ, ਅਫਸਰਸ਼ਾਹੀ ਨੂੰ ਸਰਬ-ਸ਼ਕਤੀਮਾਨ ਅਤੇ ਹਾਵੀ ਹੋਣ ਤੋਂ ਰੋਕਣਾ ਕਿਵੇਂ ਸੰਭਵ ਹੋਵੇ? ਵਿਅਕਤੀ ਦੇ ਅਧਿਕਾਰਾਂ ਦੀ ਰਾਖੀ ਕਿਵੇਂ ਕੀਤੀ ਜਾਵੇ ਅਤੇ ਅਫਸਰਸ਼ਾਹੀ ਦੀ ਸਤਾ ਦੇ ਉਲਟ, ਲੋਕ ਸੱਤਾ ਯਕੀਨੀ ਕਿਵੇਂ ਬਣਾਇਆ ਜਾਵੇ?

ਅਤੇ ਨਾ ਹੀ ਉਹਨਾਂ ਨੂੰ ਮਨੁੱਖੀ ਮਨਾਂ 'ਚ ਭਰ ਸਕਦਾ ਹੈ। ਵਿਗਿਆਨ ਵੱਧ ਤੋਂ ਵੱਧ, ਸਾਧਨ ਮੁਹੱਈਆ ਕਰਦਾ ਹੈ, ਜਿੰਨ੍ਹਾਂ ਨਾਲ ਉਹਨਾਂ ਨਿਸ਼ਾਨਿਆਂ ਦੀ ਪੂਰਤੀ ਹੋ ਸਕੇ ਪਰ ਨਿਸ਼ਾਨੇ ਉਹ ਸਖਸ਼ੀਅਤਾਂ ਤਹਿ ਕਰਦੀਆਂ ਹਨ ਜੋ ਮਹਾਨ ਨੈਤਿਕ ਆਦਰਸ਼ਾਂ ਨਾਲ ਵਰੋਸਾਈਆਂ ਹੋਣ। ਜੇ ਇਹ ਨਿਸ਼ਾਨੇ ਨਿਸੱਤੇ ਹੋਣ ਦੀ ਥਾਂ, ਜਾਨਦਾਰ ਅਤੇ ਜੋਰਦਾਰ ਹੋਣ ਅਤੇ ਉਹਨਾਂ ਲੋਕਾਂ ਦੁਆਰਾ ਅਪਣਾਏ ਤੇ ਪ੍ਰਾਪਤ ਕੀਤੇ ਜਾਣ, ਜੋ ਅਰਧ ਚੇਤਨ ਤੌਰ 'ਤੇ ਸਮਾਜ ਦੇ ਮੱਠੇ ਵਿਕਾਸ ਨੂੰ ਨਿਰਧਾਰਤ ਕਰਦੇ ਹਨ। ਇਹਨਾਂ ਕਾਰਣਾ ਕਰਕੇ, ਮਨੁੱਖੀ ਸਮੱਸਿਆਵਾਂ ਦੇ ਸੰਬੰਧ 'ਚ ਸਾਨੂੰ ਚੌਕਸ ਰਹਿਣਾ ਚਾਹੀਦਾ ਹੈ, ਮਨੋ ਵਿਗਿਆਨ ਅਤੇ ਮਨੋਵਿਗਿਆਨਕ ਤਰੀਕਾਕਾਰਾਂ ਬਾਰੇ ਵਧਾ ਚੜ੍ਹਾ ਕੇ ਨਹੀਂ ਸੋਚਣਾ ਚਾਹੀਦਾ। ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਸਮਾਜਕ ਜੱਥੇਬੰਦੀ ਨੂੰ ਪ੍ਰਭਾਵਿਤ ਕਰਨ ਵਾਲੇ ਸੁਆਲਾਂ ਬਾਰੇ

ਸਿਰਫ਼ ਮਾਹਿਰਾਂ ਨੂੰ ਹੀ ਬੋਲਣ ਦਾ ਹੱਕ ਹੈ।

ਅਣਗਿਣਤ ਆਵਾਜ਼ਾਂ ਉੱਠ ਰਹੀਆਂ ਹਨ ਕਿ ਮਨੁੱਖੀ ਸਮਾਜ ਸੰਕਟ 'ਚੋਂ ਗੁਜ਼ਰ ਰਿਹਾ ਹੈ ਅਤੇ ਇਸ ਦਾ ਟਿਕਾਊਪਣ ਖਿੰਡ ਗਿਆ ਹੈ। ਇਹ ਇਸ ਹਾਲਤ ਦਾ ਲੱਛਣ ਹੈ ਕਿ ਵਿਅਕਤੀ, ਬੇਮੁੱਖ ਹੀ ਨਹੀਂ ਸਗੋਂ ਆਪੋ ਆਪਣੇ, ਛੋਟੇ ਵੱਡੇ ਸਮੂਹਾਂ ਪ੍ਰਤੀ ਵੈਰ ਭਰੇ ਹੋ ਗਏ। ਆਪਣੀ ਗੱਲ ਨੂੰ ਹੋਰ ਸਪੱਸ਼ਟ ਕਰਨ ਲਈ, ਮੈਂ ਤੁਹਾਡੇ ਨਾਲ ਇਹ ਨਿੱਜੀ ਅਨੁਭਵ ਸਾਂਝਾ ਕਰਦਾ ਹਾਂ। ਮੈਂ ਇਕ ਬਹੁਤ ਹੀ ਜ਼ਹੀਨ ਅਤੇ ਸਿਆਣੇ ਬੰਦੇ ਨਾਲ ਦੂਜੀ ਆਲਮੀ ਜੰਗ ਦੇ ਖਤਰੇ ਬਾਰੇ ਵਿਚਾਰ ਵਟਾਂਦਰਾ ਕਰ ਰਿਹਾ ਸਾਂ, ਜੋ ਮੇਰੇ ਖਿਆਲ ਅਨੁਸਾਰ ਮਨੁੱਖੀ ਹੋਂਦ ਲਈ ਗੰਭੀਰ ਖਤਰਾ ਹੋਵੇਗਾ। ਮੈਂ ਸੁਝਾਅ ਦਿੱਤਾ ਕਿ ਕੋਈ ਕੌਮਾਂਤਰੀ ਜੱਥੇਬੰਦੀ ਹੀ ਇਸ ਖਤਰੇ ਤੋਂ ਰਾਖੀ ਲਈ ਸਹਾਈ ਹੋ ਸਕਦੀ ਹੈ। ਮੇਰੇ ਸਾਥੀ ਨੇ ਬਹੁਤ ਹੀ ਠਰੰਮੇ ਤੇ ਠੰਢੇਪਣ ਨਾਲ ਜਵਾਬ ਦਿੱਤਾ, "ਤੂੰ ਮਨੁੱਖੀ ਖਾਤਮੇ ਦੇ ਖਿਲਾਫ਼ ਏਨਾ ਗੰਭੀਰ ਕਿਉਂ ਹੈ?"

ਮੈਨੂੰ ਯਕੀਨ ਹੈ ਕਿ ਇਕ ਸਦੀ ਪਹਿਲਾਂ ਇਸ ਕਿਸਮ ਦੇ ਹਲਕੇ ਢੰਗ ਨਾਲ ਕੋਈ ਅਜਿਹੀ ਟਿੱਪਣੀ ਨਾ ਕਰਦਾ। ਇਹ ਉਸ ਆਦਮੀ ਦਾ ਬਿਆਨ ਹੈ ਜੋ ਆਪਣੇ ਅੰਤਰਮਨ ਵਿਚਲਾ ਤਵਾਜਨ ਗੰਵਾ ਚੁੱਕਾ ਹੈ ਅਤੇ ਸਫ਼ਲ ਹੋਣ ਦੀ ਲਗਭਗ ਆਸ ਵੀ ਮੁਕਾ ਚੁੱਕਾ ਹੈ। ਇਹ ਤਕਲੀਫ਼ਦੇਹ ਇਕੱਲ ਅਤੇ ਵਿਤਰੇਕਤਾ ਦਾ ਇਜ਼ਹਾਰ ਹੈ, ਜਿਸ ਨਾਲ ਅੱਜ ਕਲ ਬਹੁਤ ਸਾਰੇ ਬੰਦੇ ਪੀੜਤ ਹਨ। ਇਸ ਦਾ ਕੀ ਕਾਰਣ ਹੈ? ਕੀ ਇਸ 'ਚੋਂ ਬਾਹਰ ਨਿੱਕਲਿਆ ਜਾ ਸਕਦਾ ਹੈ? ਸੁਆਲ ਖੜੇ ਕਰਨੇ ਸੌਖੇ ਹਨ, ਪਰ ਪੂਰੇ ਭਰੋਸੇ ਨਾਲ ਉਹਨਾਂ ਦੇ ਜੁਆਬ ਦੇਣੇ ਔਖੇ ਹਨ। ਮੈਂ ਜਿੰਨਾ ਹੋ ਸਕਦਾ, ਕੋਸ਼ਿਸ਼ ਕਰਾਂਗਾ, ਬੇਸ਼ੱਕ ਇਸ ਤੱਥ ਬਾਰੇ ਮੈਂ ਚੇਤੰਨ ਹਾਂ ਕਿ ਸਾਡੀਆਂ ਭਾਵਨਾਵਾਂ ਅਤੇ ਕੋਸ਼ਿਸ਼ਾਂ ਵਿੱਚ ਅਕਸਰ ਵਿਰੋਧ ਹੁੰਦਾ ਹੈ ਅਤੇ ਉਹਨਾਂ ਨੂੰ ਸੌਖੇ ਅਤੇ ਸਾਦੇ ਫਾਰਮੂਲਿਆਂ 'ਚ ਬਿਆਨ ਨਹੀਂ ਕੀਤਾ ਜਾ ਸਕਦਾ।

ਮਨੁੱਖ ਇੱਕੋ ਵੇਲੇ, ਸਖਸ਼ੀ ਅਤੇ ਸਮਾਜਕ ਹਸਤੀ ਹੈ। ਸਖਸ਼ੀ ਤੌਰ 'ਤੇ, ਉਹ ਆਪਣੀ ਤੇ ਆਪਣੇ ਨੇੜਲਿਆਂ ਦੀ ਹੋਂਦ ਦੀ ਸਲਾਮਤੀ ਲਈ ਕੋਸ਼ਿਸ਼ਾਂ ਕਰਦਾ ਹੈ। ਆਪਣੀਆਂ ਨਿੱਜੀ ਖਾਹਿਸ਼ਾਂ ਦੀ ਸੰਤੁਸ਼ਟੀ ਅਤੇ ਹੋਰ ਯੋਗਤਾਵਾਂ ਦੇ ਵਿਕਾਸ ਲਈ ਨੱਠ-ਭੱਜ ਕਰਦਾ ਹੈ। ਸਮਾਜਕ ਪ੍ਰਾਣੀ ਵਜੋਂ ਉਹ ਆਪਣੇ ਸਾਥੀ ਭਾਈਚਾਰੇ ਦੇ ਪਿਆਰ ਅਤੇ ਅਪਣਾਏ ਜਾਣ ਦੀ ਵੀ ਕਾਮਨਾ ਕਰਦਾ ਹੈ। ਉਹ ਉਹਨਾਂ ਦੇ ਦੁੱਖਾਂ ਨੂੰ ਵੰਡਾਉਣ, ਸੁੱਖਾਂ 'ਚ ਸ਼ਰੀਕ ਹੋਣ ਅਤੇ ਉਹਨਾਂ ਦੀਆਂ ਜਿਉਣ ਹਾਲਤਾਂ 'ਚ ਸੁਧਾਰ ਲਿਆਉਣ ਦੀ ਇੱਛਾ ਰੱਖਦਾ ਹੈ। ਅਜੇਹੀਆਂ ਵਿਕੋਲਿਤਰੀਆਂ, ਆਪਾਵਿਰੋਧੀ ਤਾਂਘਾਂ ਹੀ ਮਨੁੱਖ ਦੇ ਵਿਸ਼ੇਸ਼ ਕਿਰਦਾਰ ਨੂੰ ਡੌਲਦੀਆਂ ਹਨ। ਉਹਨਾਂ ਦਾ ਵਿਸ਼ੇਸ਼ ਜੋੜ ਹੀ ਉਸ ਦੇ ਅੰਦਰਲੇ ਸਮਤੋਲ ਨੂੰ ਨਿਰਧਾਰਤ ਕਰਦਾ ਹੈ ਜੋ ਕਿ ਸਮਾਜ ਦੀ ਬਿਹਤਰੀ ਲਈ ਕੁਝ ਕਰ ਸਕਦਾ ਹੈ। ਇਹ ਪੂਰੀ ਤਰ੍ਹਾਂ ਸੰਭਵ ਹੈ ਕਿ ਇਹਨਾਂ ਖਿੱਚਾਂ ਦੀ ਸਰੀਰਕ ਸ਼ਕਤੀ ਮੁੱਖ ਤੌਰ 'ਤੇ, ਵਿਰਾਸਤ ਦੁਆਰਾ ਨਿਰਧਾਰਤ ਹੁੰਦੀ ਹੈ, ਪਰ ਉਹ ਸਖਸ਼ੀਅਤ ਜੋ ਅੰਤਮ ਤੌਰ 'ਤੇ ਉੱਭਰਦੀ ਹੈ, ਵਿਸ਼ਾਲ ਪੱਧਰ 'ਤੇ ਉਹਨਾਂ ਹਾਲਾਤਾਂ, ਸਮਾਜਕ ਜੱਥੇਬੰਦੀ, ਰਿਵਾਇਤ ਦੁਆਰਾ ਨਿਰਧਾਰਤ ਹੁੰਦੀ ਹੈ, ਜਿੰਨ੍ਹਾਂ ਵਿੱਚ ਮਨੁੱਖ ਵਿੱਚਰਦਾ ਹੈ। ਇੱਕ ਮਨੁੱਖ ਲਈ 'ਸਮਾਜ' ਦਾ ਸੰਕਲਪ, ਉਹਨਾਂ ਸਿੱਧੇ ਅਤੇ ਅਸਿੱਧੇ ਸਮਕਾਲੀ ਮਨੁੱਖੀ ਅਤੇ ਪਿਛਲੀਆਂ ਪੀੜ੍ਹੀਆਂ ਨਾਲ ਰਿਸ਼ਤਿਆਂ ਤੋਂ ਬਣਦਾ ਹੈ। ਇੱਕ ਵਿਅਕਤੀ ਸੋਚਣ, ਮਹਿਸੂਸ ਕਰਨ, ਘਾਲਣਾ ਘਾਲਣ ਅਤੇ ਆਪਣੇ ਤੌਰ 'ਤੇ ਕੰਮ ਕਰਨ ਦੇ ਯੋਗ ਹੁੰਦਾ ਹੈ ਪਰੰਤੂ ਉਹ ਵੱਡੇ ਪੱਧਰ 'ਤੇ ਆਪਣੇ ਸਰੀਰਕ, ਬੌਧਿਕ ਅਤੇ ਭਾਵੁਕ ਹੋਂਦ ਲਈ ਸਮਾਜ ਤੇ ਨਿਰਭਰ ਕਰਦਾ ਹੈ। ਇਸ ਲਈ ਸਮਾਜ ਤੋਂ ਬਾਹਰ ਉਸ ਨੂੰ ਸਮਝਣਾ, ਉਸ ਬਾਰੇ ਸੋਚਣਾ ਅਸੰਭਵ ਹੈ। ਇਹ ਸਮਾਜ ਹੀ ਹੈ ਜੋ ਮਨੁੱਖ ਨੂੰ ਰੋਟੀ, ਕੱਪੜਾ, ਮਕਾਨ, ਕੰਮ ਦੇ ਸੰਦ, ਭਾਸ਼ਾ, ਸੋਚਣ ਦੀਆਂ ਵਿਧੀਆਂ, ਸੋਚਾਂ ਦਾ ਵਿਸ਼ਾ ਅਤੇ ਉਸ ਦੀ ਜਿੰਦਗੀ ਲੱਖਾਂ ਹੀ ਪਹਿਲੀਆਂ ਅਤੇ ਮੌਜੂਦਾ ਪੀੜ੍ਹੀਆਂ ਦੀ ਮੁਸ਼ੱਕਤ ਅਤੇ ਪ੍ਰਾਪਤੀਆਂ ਕਰਕੇ ਸੰਭਵ ਹੋਈ ਹੈ, ਜੋ 'ਸਮਾਜ' ਸ਼ਬਦ ਵਿੱਚ ਸ਼ਾਮਿਲ ਹਨ।

ਇਹ ਸਪੱਸ਼ਟ ਹੈ ਕਿ ਮਨੁੱਖ ਦੀ ਸਮਾਜ 'ਤੇ ਨਿਰਭਰਤਾ ਕੁਦਰਤੀ ਹੈ ਅਤੇ ਇਸ ਤੱਥ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ, ਜਿਵੇਂ ਕੀੜੀਆਂ ਅਤੇ ਮੱਖੀਆਂ ਦੇ ਸੰਬੰਧ ਵਿੱਚ ਹੈ। ਬੇਸ਼ੱਕ, ਕੀੜੀਆਂ ਅਤੇ ਮੱਖੀਆਂ ਦੀ ਸਾਰੀ ਜੀਵਨ ਪ੍ਰਕਿਰਿਆ ਛੋਟੇ ਤੋਂ ਛੋਟੇ ਕਾਰਜ ਤੱਕ, ਪੁਸ਼ਤੈਨੀ ਮੂਲ ਪ੍ਰਵਿਰਤੀਆਂ ਦੁਆਰਾ ਨਿਰਧਾਰਤ ਹੁੰਦੀ ਹੈ। ਯਾਦਾਸ਼ਤ, ਜੋੜ-ਤੋੜ ਕਰਨ ਦੀ ਸਮਰੱਥਾ, ਭਾਸ਼ਾਈ ਸੰਚਾਰ ਦੀ ਸੌਗਾਤ ਮਨੁੱਖਾਂ ਵਿੱਚ ਅਜਿਹੀਆਂ ਕਾਰਗੁਜ਼ਾਰੀਆਂ ਨੂੰ ਸੰਭਵ ਬਣਾਇਆ ਹੈ, ਜੋ ਸਰੀਰਕ ਲੋੜਾਂ ਦੁਆਰਾ ਨਿਰਦੇਸ਼ਤ ਨਹੀਂ ਹੁੰਦੀਆਂ। ਅਜਿਹੀਆਂ ਕਾਰਗੁਜ਼ਾਰੀਆਂ ਨੂੰ ਰਿਵਾਇਤ, ਸੰਸਥਾਵਾਂ, ਜੱਥੇਬੰਦੀਆਂ, ਸਾਹਿਤ, ਵਿਗਿਆਨਕ ਅਤੇ ਉੱਚ ਪ੍ਰਾਪਤੀਆਂ ਅਤੇ ਕਲਾਕ੍ਰਿਤੀਆਂ ਦੇ ਰੂਪ ਵਿੱਚ ਦੇਖਿਆ ਜਾ ਸਕਦਾ ਹੈ। ਇਸ ਤੋਂ ਇਸ ਗੱਲ ਦਾ ਪਤਾ ਲੱਗਦਾ ਹੈ ਕਿ ਮਨੁੱਖ ਆਪਣੇ ਵਿਵਹਾਰ ਨਾਲ ਆਪਣੀ ਜ਼ਿੰਦਗੀ ਨੂੰ ਪ੍ਰਭਾਵਿਤ ਕਰ ਸਕਦਾ ਹੈ ਅਤੇ ਇਸ ਪ੍ਰਕਿਰਿਆ 'ਚ ਚੇਤੰਨ ਸੋਚ ਅਤੇ ਲੋੜ ਆਪਣਾ ਰੋਲ ਨਿਭਾਉਂਦੀਆਂ ਹਨ।

ਮਨੁੱਖ ਜਨਮ ਵੇਲੇ ਹੀ, ਸਰੀਰਕ ਬਣਤਰ ਵਿਰਸੇ 'ਚ ਪ੍ਰਾਪਤ ਕਰਦਾ ਹੈ, ਜੋ ਬੱਝਵਾਂ ਅਤੇ ਅਬਦਲ ਹੈ, ਜਿਸ ਵਿੱਚ ਕੁਦਰਤੀ ਤਾਂਘਾਂ, ਮਨੁੱਖੀ ਜਿਨਸ ਦੇ ਵਿਸ਼ੇਸ਼ ਲੱਛਣਾਂ ਵਜੋਂ



ਪ੍ਰਗਟ ਹੁੰਦੀਆਂ ਹਨ। ਇਸ ਤੋਂ ਬਿਨਾਂ, ਆਪਣੀ ਜ਼ਿੰਦਗੀ ਦੌਰਾਨ, ਉਹ ਸੱਭਿਆਚਾਰਕ ਬਣਤਰ ਗ੍ਰਹਿਣ ਕਰਦਾ ਹੈ, ਜਿਹੜੀ ਮਨੁੱਖੀ, ਸੰਚਾਰ ਅਤੇ ਹੋਰ ਵਿਭਿੰਨ ਪ੍ਰਭਾਵਾਂ ਰਾਹੀਂ ਸਮਾਜ ਤੋਂ ਲੈਂਦਾ ਹੈ। ਇਹ ਸਭਿਆਚਾਰਕ ਬਣਤਰ ਜੋ ਸਮਾਂ ਬੀਤਣ ਨਾਲ, ਬਦਲਦੀ ਹੈ, ਜੋ ਕਾਫ਼ੀ ਹੱਦ ਤੱਕ ਮਨੁੱਖ ਅਤੇ ਸਮਾਜ ਦੇ ਆਪਸੀ ਰਿਸ਼ਤੇ ਨੂੰ ਨਿਰਧਾਰਤ ਕਰਦੀ ਹੈ। ਆਧੁਨਿਕ ਮਾਨਵ ਵਿਗਿਆਨ ਨੇ ਕਥਿਤ ਪੁਰਾਣੇ ਸੱਭਿਆਚਾਰਾਂ ਦੀ ਪੁਣਛਾਣ ਕਰਕੇ ਸਾਨੂੰ ਦੱਸਿਆ ਹੈ ਕਿ ਹਾਸਲ ਸੱਭਿਆਚਾਰਕ ਹਾਲਤਾਂ ਦੇ ਅਨੁਸਾਰ ਮਨੁੱਖਾਂ ਦਾ ਸਮਾਜਕ ਵਿਵਹਾਰ ਕਾਫ਼ੀ ਵੱਖੋਂ ਵੱਖਰਾ ਹੋ ਸਕਦਾ ਹੈ। ਇਹ ਉਹ ਆਧਾਰ ਹੈ ਜਿਸ 'ਤੇ ਮਨੁੱਖ ਮਾਤਰ ਦਾ ਭਲਾ ਕਰਨ ਲਈ ਸੰਘਰਸ਼ਸ਼ੀਲ ਲੋਕਾਂ ਦੀ ਆਸ ਟਿਕ ਸਕਦੀ ਹੈ ਕਿ ਮਨੁੱਖ ਆਪਣੀ ਸਰੀਰਕ ਬਣਤਰ ਕਰਕੇ ਹੀ, ਇੱਕ ਦੂਜੇ ਨੂੰ ਖਤਮ ਕਰਨ ਅਤੇ ਨਿਰਦਈ ਕਿਸਮਤ ਦੇ ਹੱਥੋਂ ਹੀ ਦੁੱਖ ਨਹੀਂ ਭੋਗ ਰਿਹਾ, ਮੁਕਾਬਲਤਨ ਵੱਧ ਸੰਘਣੀ ਆਬਾਦੀ ਦੀ ਹੋਂਦ ਨੂੰ ਕਾਇਮ ਰੱਖਣ ਲਈ ਬਹੁਤ ਹੀ ਜਰੂਰੀ ਵਸਤਾਂ ਦਾ ਹੋਣਾ, ਕਿਰਤ ਦੀ ਵੰਡ ਅਤੇ ਅਤਿਕੇਂਦਰੀ ਪੈਦਾਵਾਰੀ ਢਾਂਚੇ ਦਾ ਹੋਣਾ ਅਣਸਰਦੀ ਲੋੜ ਹੈ। ਵਧੀਆਂ ਲੱਗਦਾ ਸਮਾਂ, ਬੀਤ ਗਿਆ ਹੈ, ਜਦੋਂ ਵਿਅਕਤੀ ਜਾਂ ਮੁਕਾਬਲਤਨ ਛੋਟੇ ਛੋਟੇ ਸਮੂਹ ਸਵੈ ਨਿਰਭਰ ਹੋ ਸਕਦੇ ਸਨ।

ਮੈਂ ਹੁਣ ਉਸ ਨੁਕਤੇ 'ਤੇ ਗੱਲ ਕਰਾਂਗਾ ਜਿੱਥੇ ਮੈਂ ਸੰਖੇਪ ਵਿੱਚ ਅਜੋਕੇ ਸਮੇਂ ਦੇ ਸੰਕਟ ਨੂੰ ਬਿਆਨ ਕਰ ਸਕਾਂ। ਇਹ ਵਿਅਕਤੀ ਅਤੇ ਸਮਾਜ ਦੇ ਰਿਸ਼ਤੇ ਬਾਰੇ ਹੈ। ਪਹਿਲਾਂ ਨਾਲੋਂ ਹੁਣ, ਵਿਅਕਤੀ, ਸਮਾਜ ਉੱਪਰ ਆਪਣੀ ਨਿਰਭਰਤਾ ਬਾਰੇ ਬਹੁਤ ਚੇਤੰਨ ਹੋ ਚੁੱਕਾ ਹੈ। ਪਰੰਤੂ ਆਪਣੀ ਇਸ ਨਿਰਭਰਤਾ ਨੂੰ ਉਹ ਹਾਂਪੱਖੀ ਰੱਖਿਅਕ ਕਵਚ ਵਜੋਂ ਨਹੀਂ ਲੈਂਦਾ ਸਗੋਂ ਆਪਣੇ ਕੁਦਰਤੀ ਹੱਕਾਂ, ਇੱਥੋਂ ਤੱਕ ਕਿ ਆਰਥਿਕ ਹੋਂਦ ਲਈ ਇੱਕ ਖਤਰਾ ਸਮਝਦਾ ਹੈ। ਹੋਰ ਵੀ, ਸਮਾਜ ਵਿੱਚ ਉਸ ਦੀ ਸਥਿੱਤੀ ਅਜਿਹੀ ਹੈ, ਜਿਹੜੀ ਉਸ ਦੀਆਂ ਹਊਵਾਦੀ ਪ੍ਰੇਰਣਾਵਾਂ ਨੂੰ ਹੋਰ ਲੂਤੀ ਲਾਉਂਦੀ ਹੈ ਜਦੋਂ ਕਿ ਉਸ ਦੀਆਂ ਸਮਾਜਕ ਪ੍ਰੇਰਣਾਵਾਂ ਜੋ ਸੁਭਾਅ ਵਜੋਂ ਕਮਜ਼ੋਰ ਹਨ, ਉਹ ਨਿਘਾਰ ਵੱਲ ਜਾ ਰਹੀਆਂ ਹਨ। ਸਾਰੇ ਮਨੁੱਖ, ਉਹਨਾਂ ਦੀ ਸਮਾਜ ਵਿੱਚ ਭਾਵੇਂ ਕੋਈ ਹਸਤੀ ਹੋਵੇ, ਇਸ ਨਿਘਾਰ ਦੀ ਪ੍ਰਕਿਰਿਆ ਤੋਂ ਪੀੜਤ ਹਨ। ਆਪਣੀ ਹਊਮੈ ਦੀ ਕੈਦ ਤੋਂ ਬੇਖਬਰ, ਉਹ ਅਸੁਰੱਖਿਅਤ, ਇਕੱਲੇ, ਵਿਗੋਚੇ ਮਹਿਸੂਸ ਕਰਦੇ ਹਨ। ਮਨੁੱਖ ਜ਼ਿੰਦਗੀ ਵਿੱਚ ਕੋਈ ਅਰਥ ਲੱਭ ਸਕਦਾ ਹੈ ਜੋ ਥੁੜ ਚਿਰੀ ਅਤੇ ਖਤਰਿਆਂ ਭਰੀ ਹੈ, ਸਿਰਫ਼ ਸਮਾਜ ਪ੍ਰਤੀ ਸਮਰਪਣ ਹੋ ਕੇ।

ਪੂੰਜੀਵਾਦੀ ਸਮਾਜ ਦੀ ਆਰਥਕ ਅਰਾਜਕਤਾ ਜਿਵੇਂ ਅੱਜ ਹੈ, ਮੇਰੇ ਖਿਆਲ ਵਿੱਚ, ਬੁਰਾਈ ਦਾ ਅਸਲ ਸੋਮਾ ਹੈ। ਸਾਡੇ ਸਾਹਮਣੇ ਉਤਪਾਦਕਾਂ ਦਾ ਇੱਕ ਵਿਸ਼ਾਲ ਭਾਈਚਾਰਾ ਹੈ, ਜਿਸ ਦੇ ਮੈਂਬਰ ਸਾਂਝੀ ਕਿਰਤ ਦੇ ਫਲ ਨੂੰ ਇੱਕ ਦੂਜੇ ਤੋਂ ਖੋਹਣ ਲਈ ਬੇਰੋਕ ਚੂਹੇ ਦੌੜ ਵਿੱਚ ਲੱਗੇ ਹੋਏ ਹਨ। ਇਸ ਪ੍ਰਸੰਗ ਵਿੱਚ, ਇਹ ਸਮਝਣ ਦੀ ਲੋੜ ਹੈ, ਪੈਦਾਵਾਰ ਦੇ ਸਾਧਨ, ਭਾਵ ਸਮੁੱਚੀ ਪੈਦਾਵਾਰੀ ਸਮਰੱਥਾ, ਜਿਸ ਦੀ ਖਪਤਕਾਰੀ ਵਸਤਾਂ ਅਤੇ ਵਾਧੂ ਪੂੰਜੀ ਵਸਤਾਂ ਪੈਦਾ ਕਰਨ ਦੀ ਲੋੜ ਹੈ, ਕਾਨੂੰਨੀ ਤੌਰ 'ਤੇ ਹੀ ਸਹੀ, ਮੁੱਖ ਤੌਰ 'ਤੇ ਵਿਅਕਤੀਆਂ ਦੀਆਂ ਨਿੱਜੀ ਜਾਇਦਾਦ ਹਨ।

ਸੰਖੇਪ ਵਿੱਚ, ਮੈਂ ਆਪਣੀ ਚਰਚਾ ਵਿੱਚ ਉਹਨਾਂ ਲਈ ਸਾਰਿਆਂ ਲਈ 'ਕਾਮੇ' ਸ਼ਬਦ ਦੀ ਵਰਤੋਂ ਕਰਾਂਗਾ, ਜਿੰਨ੍ਹਾਂ ਦਾ ਪੈਦਾਵਾਰੀ ਸਾਧਨਾਂ 'ਚ ਕੋਈ ਹਿੱਸਾ ਨਹੀਂ, ਬੇਸ਼ੱਕ ਰਵਾਇਤੀ ਤੌਰ 'ਤੇ ਇਸ ਸ਼ਬਦ ਦੀ ਵਰਤੋ ਇਉਂ ਨਹੀਂ ਹੁੰਦੀ। ਪੈਦਾਵਾਰੀ ਸਾਧਨਾਂ ਦਾ ਮਾਲਕ, ਕਾਮਿਆਂ ਦੀ ਕਿਰਤ ਸ਼ਕਤੀ ਵਰਤਣ ਦੀ ਹਾਲਤ ਵਿੱਚ ਹੁੰਦਾ ਹੈ। ਪੈਦਾਵਾਰੀ ਸਾਧਨਾਂ ਦੀ ਵਰਤੋਂ, ਕਾਮਾ ਨਵੀਆਂ ਖਪਤ ਵਸਤਾਂ ਪੈਦਾ ਕਰਦਾ ਹੈ, ਜਿਹੜੀਆਂ ਪੂੰਜੀਪਤੀ ਦੀ ਮਾਲਕੀ ਬਣ ਜਾਂਦੀਆਂ ਹਨ। ਇਸ ਪ੍ਰਕਿਰਿਆ ਦਾ ਮੁੱਖ ਨੁਕਤਾ ਕਾਮੇ ਵੱਲੋਂ ਪੈਦਾ ਕੀਤੇ ਅਸਲ ਮੁੱਲ ਅਤੇ ਉਸ ਨੂੰ ਦਿੱਤੇ ਅਸਲ ਉਜਰਤ ਵਿਚਲਾ ਰਿਸ਼ਤਾ ਹੈ। ਜਿੱਥੋਂ ਤੱਕ ਲੇਬਰ ਕਾਂਟਰੈਕਟ ਸੁਤੰਤਰ ਕਿਹਾ ਜਾਂਦਾ ਹੈ, ਜੋ ਮਜ਼ਦੂਰ ਨੂੰ ਮਿਲਦਾ ਹੈ, ਉਹ ਉਸ ਵੱਲੋਂ ਪੈਦਾ ਕੀਤੀਆਂ ਚੀਜ਼ਾਂ ਦੇ ਅਸਲ ਮੁੱਲ ਦੁਆਰਾ ਤਹਿ ਨਹੀਂ ਕੀਤਾ ਜਾਂਦਾ ਬਲਕਿ ਉਸ ਦੀਆਂ ਘੱਟੋ ਘੱਟ ਲੋੜਾਂ ਦੁਆਰਾ ਤਹਿ ਕੀਤਾ ਜਾਂਦਾ ਹੈ ਅਤੇ ਨੌਕਰੀ ਲਈ ਇੱਛਤ ਮਜ਼ਦੂਰਾਂ ਦੀ ਗਿਣਤੀ ਮੁਤਾਬਿਕ ਸਰਮਾਏਦਾਰਾਂ ਦੀਆਂ ਮਜ਼ਦੂਰੀ ਦੀਆਂ ਲੋੜਾਂ ਦੁਆਰਾ ਤਹਿ ਕੀਤਾ ਜਾਂਦਾ ਹੈ। ਮਹੱਤਵਪੂਰਣ ਗੱਲ ਇਹ ਹੈ ਕਿ ਸਿਧਾਂਤ ਪੱਖੋਂ ਵੀ, ਮਜ਼ਦੂਰ ਨੂੰ ਅਦਾਇਗੀ ਉਸ ਦੇ ਉਤਪਾਦਨ ਦੇ ਮੁੱਲ ਦੁਆਰਾ ਤਹਿ ਨਹੀਂ ਕੀਤੀ ਜਾਂਦੀ ਹੈ।

ਨਿੱਜੀ ਸਰਮਾਇਆ ਕੁਝ ਕੁ ਹੱਥਾਂ ਵਿੱਚ ਇਕੱਠਾ ਹੁੰਦਾ ਰਹਿੰਦਾ ਹੈ। ਕੁਝ ਤਾਂ ਸਰਮਾਏਦਾਰਾਂ ਅੰਦਰਲੀ ਮੁਕਾਬਲੇਬਾਜ਼ੀ ਕਰਕੇ ਅਤੇ ਕੁਝ ਤਕਨੀਕੀ ਵਿਕਾਸ ਕਰਕੇ ਅਤੇ ਮੇਹਨਤ ਦੀ ਦਿਨੋ ਦਿਨ ਵਧਦੀ ਵੰਡ, ਛੋਟੀਆਂ ਇਕਾਈਆਂ ਦੀ ਕੀਮਤ 'ਤੇ ਉਤਪਾਦਨ ਦੀਆਂ ਵੱਡੀਆਂ ਇਕਾਈਆਂ ਬਨਾਉਣ ਨੂੰ ਉਤਸ਼ਾਹਤ ਕਰਦੀ ਹੈ। ਇਸ ਘਟਨਾਕ੍ਰਮ ਦਾ ਨਤੀਜਾ ਇਹ ਹੁੰਦਾ ਹੈ ਕਿ ਨਿੱਜੀ ਜਾਇਦਾਦ ਮਾਲਕਾਂ ਦਾ ਗੁੱਟ ਬਣ ਜਾਂਦਾ ਹੈ ਜਿਸ ਦੀ ਅਥਾਹ ਤਾਕਤ ਨੂੰ, ਜਮਹੂਰੀ ਸਿਆਸੀ ਸਮਾਜ ਦੁਆਰਾ ਵੀ ਅਸਰਦਾਰ ਢੰਗ ਨਾਲ ਠੱਲਿਆ ਨਹੀਂ ਜਾ ਸਕਦਾ। ਇਹ ਗੱਲ ਸੱਚੀ ਹੈ ਕਿਉਂਕਿ ਵਿਧਾਨ ਸਭਾਵਾਂ ਦੇ ਵਿਧਾਇਕਾਂ ਨੂੰ ਸਿਆਸੀ ਪਾਰਟੀਆਂ ਚੁਣਦੀਆਂ ਹਨ, ਜਿੰਨ੍ਹਾਂ ਨੂੰ ਨਿੱਜੀ ਸਰਮਾਏਦਾਰ ਵੱਡੀ ਪੱਧਰ

'ਤੇ ਪੈਸਾ ਦਿੰਦੇ ਹਨ ਜਾਂ ਪ੍ਰਭਾਵਿਤ ਕਰਦੇ ਹਨ। ਜੋ ਅਸਲ ਵਿੱਚ ਵਿਧਾਨ ਸਭਾ ਨਾਲੋਂ, ਚੋਣਕਾਰਾਂ ਨੂੰ ਅੱਡ ਕਰ ਦਿੰਦੇ ਹਨ। ਨਤੀਜਾ ਇਹ ਹੁੰਦਾ ਹੈ, ਲੋਕਾਂ ਦੇ ਨੁਮਾਇੰਦੇ ਅਸਲ ਵਿੱਚ ਆਬਾਦੀ ਦੇ ਪੱਛੜੇ ਵਰਗਾਂ ਦੇ ਹਿੱਤਾਂ ਦੀ ਚੰਗੀ ਤਰ੍ਹਾਂ ਰਾਖੀ ਨਹੀਂ ਕਰਦੇ। ਹੋਰ ਵੀ, ਮੌਜੂਦਾ ਹਾਲਤਾਂ ਅੰਦਰ ਨਿੱਜੀ ਸਰਮਾਏਦਾਰਾਂ ਦਾ ਸੂਚਨਾ ਦੇ ਸੋਮਿਆਂ ਤੇ ਸਿੱਧਾ ਜਾਂ ਅਸਿੱਧਾ ਪੂਰਾ ਗਲਬਾ ਹੈ। ਜਿਵੇਂ ਰੇਡੀਓ, ਅਖ਼ਬਾਰ ਅਤੇ ਵਿੱਦਿਆ ਆਦਿ। ਇਸ ਕਰਕੇ ਇਕੱਲੇ ਨਾਗਰਿਕ ਲਈ ਆਪਣੇ ਸਿਆਸੀ ਅਧਿਕਾਰਾਂ ਦੇ ਬਾਰੇ ਬਾਹਰਮੁਖੀ ਸਿੱਟਾ ਕੱਢਣਾ ਅਤੇ ਇਹਨਾਂ ਦੀ ਸੁਚੱਜੀ ਵਰਤੋਂ ਕਰਨਾ ਬਹੁਤ ਹੀ ਮੁਸ਼ਕਲ ਹੈ ਅਤੇ ਬਹੁਤੇਵਾਰੀ ਬਿਲਕੁਲ ਅਸੰਭਵ ਹੋ ਜਾਂਦਾ ਹੈ। ਇਸ ਕਰਕੇ, ਸਰਮਾਏ ਦੀ ਨਿੱਜੀ ਮਾਲਕੀ ਤੇ ਆਧਾਰਿਤ, ਆਰਥਿਕਤਾ ਵਿੱਚ ਮੌਜੂਦ ਹਾਲਤ ਅੰਦਰ, ਦੋ ਮੁੱਖ ਨਿਯਮ ਚੱਲਦੇ ਹਨ: ਪਹਿਲਾ, ਪੈਦਾਵਾਰ ਦੇ ਸਾਧਨਾਂ ਤੇ ਨਿੱਜੀ ਮਾਲਕੀ ਹੈ ਅਤੇ ਮਾਲਕ ਜਿਵੇਂ ਉਹਨਾਂ ਨੂੰ ਸੂਤ ਬੈਠੇ, ਉਹਨਾਂ ਨੂੰ ਵੇਚਦੇ ਹਨ। ਦੂਜਾ Labour Contract ਸੁਤੰਤਰ ਹੁੰਦਾ ਹੈ। ਇਸ ਪੱਖੋਂ ਸ਼ੁੱਧ ਸਰਮਾਏਦਾਰਾ ਸਮਾਜ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ। ਖਾਸ ਕਰਕੇ, ਇਹ ਗੱਲ ਸਮਝਣੀ ਚਾਹੀਦੀ ਹੈ ਕਿ ਮਜ਼ਦੂਰਾਂ ਨੇ ਲੰਮੇ ਤੇ ਤਿੱਖੇ ਸਿਆਸੀ ਸੰਘਰਸ਼ਾਂ ਰਾਹੀਂ ਖਾਸ ਕਿਸਮ ਦੇ ਮਜ਼ਦੂਰਾਂ ਲਈ, 'Free Labour Contract' ਦਾ ਕੁਝ ਨਾ ਕੁਝ ਸੁਧਰਿਆ ਰੂਪ ਹਾਸਲ ਕਰਨ ਵਿੱਚ, ਸਫ਼ਲਤਾ ਪ੍ਰਾਪਤ ਕੀਤੀ ਹੈ। ਪਰ ਕੁਲ ਮਿਲਾ ਕੇ ਅਜੋਕੀ ਆਰਥਿਕਤਾ 'ਸ਼ੁੱਧ' ਸਰਮਾਏਦਾਰੀ ਨਾਲੋਂ ਬਹੁਤੀ ਵੱਖਰੀ ਨਹੀਂ।

ਉਤਪਾਦਨ ਮੁਨਾਫ਼ੇ ਲਈ ਕੀਤਾ ਜਾਂਦਾ ਹੈ ਨਾ ਕਿ ਵਰਤੋਂ ਲਈ। ਅਜੇਹਾ ਕੋਈ ਕਾਮਾ ਨਹੀਂ ਕਿ ਉਹ ਸਾਰੇ, ਜਿਹੜੇ ਕੰਮ ਕਰਨ ਦੇ ਯੋਗ ਅਤੇ ਇੱਛੁਕ ਹਨ, ਉਹਨਾਂ ਨੂੰ ਹਮੇਸ਼ਾਂ ਨੌਕਰੀ ਮਿਲ ਸਕੇ, 'ਬੇਰੁਜ਼ਗਾਰਾਂ ਦੀ ਫ਼ੌਜ', ਲਗਭਗ ਹਮੇਸ਼ਾਂ ਤਿਆਰ ਰਹਿੰਦੀ ਹੈ। ਮਜ਼ਦੂਰ ਨੂੰ ਲਗਾਤਾਰ ਕੰਮ ਛੁੱਟਣ ਦਾ ਡਰ ਰਹਿੰਦਾ ਹੈ। ਕਿਉਂਕਿ ਬੇਰੁਜ਼ਗਾਰ ਅਤੇ ਘੱਟ ਦਿਹਾੜੀਆਂ ਵਾਲੇ ਮਜ਼ਦੂਰ ਮੁਨਾਫ਼ੇ ਵਾਲੀ ਮੰਡੀ ਨਹੀਂ ਪੈਦਾ ਕਰਦੇ। ਇਸ ਕਰਕੇ ਵਰਤੋਂ ਵਾਲੀਆਂ ਚੀਜ਼ਾਂ ਦਾ ਉਤਪਾਦਨ ਸੀਮਤ ਹੋ ਜਾਂਦਾ ਹੈ ਅਤੇ ਨਤੀਜੇ ਵਜੋਂ ਵੱਡੀਆਂ ਮੁਸ਼ਕਲਾਂ ਪੈਦਾ ਹੋ ਜਾਂਦੀਆਂ ਹਨ। ਤਕਨੀਕੀ ਤਰੱਕੀ ਕਰਕੇ ਵਧੇਰੇ ਬੇਰੁਜ਼ਗਾਰੀ ਹੋ ਜਾਂਦੀ ਹੈ ਅਤੇ ਇਸ ਨਾਲ ਸਾਰਿਆਂ ਲਈ ਕੰਮ ਦਾ ਬੋਝ ਨਹੀਂ ਘਟਦਾ। ਸਰਮਾਏਦਾਰਾਂ ਅੰਦਰਲੀ ਮੁਕਾਬਲੇਬਾਜ਼ੀ ਨਾਲ ਜੋੜ ਕੇ ਮੁਨਾਫ਼ਾਖੋਰੀ ਕਰਕੇ ਸਰਮਾਏ ਦੇ ਸੰਗ੍ਰਹਿ ਅਤੇ ਵਰਤੋਂ 'ਚ ਅਸਥਿਰਤਾ ਆ ਗਈ ਹੈ, ਜਿਸ ਨਾਲ ਦਿਨੋਂ ਦਿਨ ਵਧ ਗੰਭੀਰ ਮੰਦਵਾੜੇ ਆ ਰਹੇ ਹਨ। ਬੇਹੱਦ ਮੁਕਾਬਲੇਬਾਜ਼ੀ ਕਰਕੇ ਮਿਹਨਤ ਵਿਅਰਥ ਜਾਂਦੀ ਹੈ ਅਤੇ ਵਿਅਕਤੀਆਂ ਦੀ ਸਮਾਜਕ ਚੇਤਨਾ ਖੁੰਢੀ ਹੋ ਜਾਂਦੀ ਹੈ, ਜਿਸ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ।

ਵਿਅਕਤੀਆਂ ਦੇ ਨਿਸੱਤੇ ਹੋਣ ਨੂੰ ਮੈਂ ਸਰਮਾਏਦਾਰੀ ਦੀ ਸਭ ਤੋਂ ਭੈੜੀ ਬੁਰਾਈ ਸਮਝਦਾ ਹਾਂ। ਸਾਡਾ ਸਮੁੱਚਾ ਵਿੱਦਿਅਕ ਪ੍ਰਬੰਧ ਇਸ ਬੁਰਾਈ ਨਾਲ ਗ੍ਰਸਿਆ ਹੋਇਆ ਹੈ। ਵਿਦਿਆਰਥੀ ਅੰਦਰ ਵਧਦੇ ਮੁਕਾਬਲੇਬਾਜ਼ੀ ਵਾਲੇ ਰਵੱਈਏ ਦਾ ਸੰਚਾਰ ਕਰ ਦਿੱਤਾ ਜਾਂਦਾ ਹੈ, ਜਿਸ ਨੂੰ ਆਪਣੇ ਉਜਲੇ ਭਵਿੱਖ ਦੀ ਤਿਆਰੀ ਲਈ ਪ੍ਰਾਪਤ ਕੀਤੀ ਜਾਣ ਵਾਲੀ ਸਫ਼ਲਤਾ ਦੀ ਪੂਜਾ ਕਰਨਾ ਸਿਖਾਇਆ ਜਾਂਦਾ ਹੈ। ਮੈਨੂੰ ਇਹ ਗੱਲ ਸੱਚੀ ਹੋਈ ਲਗਦੀ ਹੈ ਕਿ ਇਹਨਾਂ ਗੰਭੀਰ ਰੋਗਾਂ ਨੂੰ ਖਤਮ ਕਰਨ ਦਾ ਇੱਕੋ ਇੱਕ ਤਰੀਕਾ ਹੈ, ਸਮਾਜਵਾਦੀ ਆਰਥਿਕਤਾ ਕਾਇਮ ਕਰਨਾ। ਜਿਸ ਨਾਲ ਅਜੇਹਾ ਵਿੱਦਿਅਕ ਪ੍ਰਬੰਧ ਬਨਾਉਣਾ, ਜਿਸ ਦੀ ਸੇਧ ਸਮਾਜਕ ਨਿਸ਼ਾਨਿਆਂ ਵੱਲ ਹੋਵੇ। ਅਜੇਹੀ ਆਰਥਕਤਾ ਅੰਦਰ ਪੈਦਾਵਾਰ ਦੇ ਸਾਧਨਾਂ ਤੇ ਖੁਦ ਸਮਾਜ ਦੀ ਮਾਲਕੀ ਹੁੰਦੀ ਹੈ ਅਤੇ ਉਹਨਾਂ ਨੂੰ ਵਿਉਂਤਬੱਧ ਢੰਗ ਨਾਲ ਵਰਤਿਆ ਜਾਂਦਾ ਹੈ। ਅਜੇਹੀ ਵਿਉਂਤਬੱਧ ਆਰਥਿਕਤਾ ਜੋ ਸਮਾਜ ਦੀਆਂ ਲੋੜਾਂ ਅਨੁਸਾਰ ਉਤਪਾਦਨ ਕਰੇ ਅਤੇ ਕੰਮ ਕਰਨ ਦੇ ਯੋਗ ਸਾਰੇ ਬੰਦਿਆਂ ਵਿੱਚ ਕੰਮ ਦੀ ਵੰਡ ਕਰੇ ਅਤੇ ਹਰ ਮਰਦ, ਔਰਤ ਅਤੇ ਬੱਚੇ ਲਈ ਉਪਜੀਵਕਾ ਦੀ ਜਾਮਨੀ ਕਰੇ। ਵਿਅਕਤੀ ਦੀ ਵਿੱਦਿਆ, ਉਸ ਦੇ ਅੰਦਰਲੀਆਂ ਯੋਗਤਾਵਾਂ ਨੂੰ ਪ੍ਰਫੁੱਲਿਤ ਕਰਨ ਦੇ ਨਾਲ-ਨਾਲ ਉਸ ਅੰਦਰ ਆਪਣੇ ਸਾਥੀਆਂ ਪ੍ਰਤੀ ਜ਼ਿੰਮੇਵਾਰੀ ਦਾ ਅਹਿਸਾਸ ਪੂਰਾ ਕਰੇ ਨਾ ਕਿ, ਸਾਡੇ ਹੁਣ ਦੇ ਸਮਾਜ ਅੰਦਰਲੇ, 'ਸਤਾ ਤੇ ਸਫ਼ਲਤਾ' ਦੀ ਮਹਿਮਾ ਕਰੇ। ਤਾਂ ਵੀ ਇਹ ਯਾਦ ਰੱਖਣਾ ਜਰੂਰੀ ਹੈ ਕਿ ਵਿਉਂਤਬੱਧ ਆਰਥਿਕਤਾ ਨੂੰ ਹੀ ਸਮਾਜਵਾਦ ਨਹੀਂ ਆਖਿਆ ਜਾ ਸਕਦਾ। ਆਪਣੇ ਆਪ ਵਿੱਚ ਵਿਉਂਤਬੱਧ ਆਰਥਿਕਤਾ ਅੰਦਰ, ਵਿਅਕਤੀ ਮੁਕੰਮਲ ਤੌਰ 'ਤੇ ਗੁਲਾਮ ਹੋ ਸਕਦਾ ਹੈ। ਸਮਾਜਵਾਦ ਦੀ ਪ੍ਰਾਪਤੀ ਦੀ ਲੋੜ ਹੈ ਕਿ ਕੁਝ ਬਹੁਤ ਹੀ ਮੁਸ਼ਕਲ ਸਮਾਜਕ ਸਿਆਸੀ ਸਮੱਸਿਆਵਾਂ ਨੂੰ ਹੱਲ ਕੀਤਾ ਜਾਵੇ। **ਸਿਆਸੀ ਤੇ ਆਰਥਿਕ ਸਤਾ ਦੇ ਅਤਿ ਦੇ ਕੇਂਦਰੀਕਰਨ ਦੇ ਹੁੰਦਿਆਂ, ਅਫਸਰਸ਼ਾਹੀ ਨੂੰ ਸਰਬ-ਸ਼ਕਤੀਮਾਨ ਅਤੇ ਹਾਵੀ ਹੋਣ ਤੋਂ ਰੋਕਣਾ ਕਿਵੇਂ ਸੰਭਵ ਹੋਵੇ? ਵਿਅਕਤੀ ਦੇ ਅਧਿਕਾਰਾਂ ਦੀ ਰਾਖੀ ਕਿਵੇਂ ਕੀਤੀ ਜਾਵੇ ਅਤੇ ਅਫਸਰਸ਼ਾਹੀ ਦੀ ਸਤਾ ਦੇ ਉਲਟ, ਲੋਕ ਸੱਤਾ ਯਕੀਨੀ ਕਿਵੇਂ ਬਣਾਇਆ ਜਾਵੇ?**

ਤਬਦੀਲੀ ਦੇ ਦੌਰ ਅੰਦਰ, ਸਮਾਜਵਾਦ ਦੇ ਮਨੋਰਥਾਂ ਅਤੇ ਸਮੱਸਿਆਵਾਂ ਬਾਰੇ ਸਪੱਸ਼ਟਤਾ ਦਾ ਬਹੁਤ ਜ਼ਿਆਦਾ ਮਹੱਤਵ ਹੈ। ਕਿਉਂਕਿ ਮੌਜੂਦਾ ਹਾਲਤਾਂ ਅੰਦਰ ਇਹਨਾਂ ਸਮੱਸਿਆਵਾਂ ਬਾਰੇ ਸੁਤੰਤਰ ਤੇ ਬੇਰੋਕ ਲੋਕ ਵਿਚਾਰ ਮਸ਼ਵਰਾ ਵਰਜਿਤ ਹੋ ਗਿਆ ਹੈ।





## ਪੈਗ਼ਾਮ



ਇਕਬਾਲ ਗੱਜਣ

ਐਨਾਂ ਸੱਚ ਬੋਲ,
ਭਾਵੇਂ ਇਕੱਲਾ ਰਹਿ ਜਾਵੇਂ,
ਚਾਰ ਮੋਢਿਆਂ ਦਾ ਕੀ ਸਵਾਲ?
ਭੇਡ ਚਾਲ ਦਾ ਜ਼ਮਾਨਾ ਹੈ,
ਵੈਸੇ ਵੀ ਮਰਨ ਤੋਂ ਬਾਅਦ,
ਖ਼ੁਦਾ ਬਣਾ ਦਿੰਦੇ ਨੇ ਲੋਕ।

ਜਿੰਨਾ ਜੀਆ ਸਿਰ ਉਠਾ ਕੇ ਜੀਆ,
ਕਿਉਂ ਜੋ ਜਾਨ ਐ ਤਾਂ ਜਹਾਨ ਐ।
ਹੁਣ ਬਾਰ੍ਹਵੀਂ ਸਦੀ ਜਿਹਾ ਕੀ ਜੀਣਾ,
ਇਹ ਇੱਕੀਵੀਂ ਸਦੀ ਦਾ ਫ਼ਰਮਾਨ ਐ।

ਗ਼ਮ ਪੀ ਕੇ ਨਸ਼ੇ 'ਚ ਉਹ ਮਦਹੋਸ਼ ਹੋ ਗਏ,
ਨਸ਼ਾ ਚੜ੍ਹਦਿਆਂ ਹੀ ਉਹ ਸਰਫਰੋਸ਼ ਹੋ ਗਏ,
ਦੋਸ਼ ਹੋਰਾਂ ਸਿਰ ਕਿ ਪਿਲਾਈ ਗਈ ਹੈ,
ਨਸ਼ਾ ਉੱਤਰਦਿਆਂ ਹੀ ਉਹ ਬੇਹੋਸ਼ ਹੋ ਗਏ।

ਪਾਪ ਕੀਤਿਆਂ ਹਿਰਦੇ ਕਮਜ਼ੋਰ ਹੋਏ,
ਹੁਣ ਪੂਜਾ ਦੀ ਸਿਖਰ ਦੁਪਿਹਰ ਹੋਈ।
ਵਹਿਮ, ਮਿੱਥਾਂ ਤੇ ਕੌਤਕ ਦੀ ਰਟ ਲੱਗੀ,
ਆਦਮ ਸੋਚ ਧਰਤੋਂ ਅਸਮਾਨੇ ਖੋਈ।

ਤੁਸੀਂ ਕਿਸ ਪ੍ਰਬੰਧ ਦੀ ਗੱਲ ਕਰਦੇ ਹੋ,
ਜਿੱਥੇ ਚੋਰ ਉਚੱਕੇ ਚੌਧਰੀ, ਨੋਟ ਵੋਟ ਦੇ ਯਾਰ।
ਸੁਥਰਾ ਤੇ ਭੇਖੀ ਜਾਮਾ ਨਿੱਤ ਪਾਂਵਦੇ,
ਕਰਦੇ ਚਿੱਡ ਕੁਰਸੀ ਨਾਲ ਪਿਆਰ।

ਅਸੀਂ ਹੁਣ ਹਨੇਰ ਝੱਖੜਾਂ ਸੰਗ ਨਹੀਂ ਚੱਲਣਾ,
ਇਹਨਾਂ ਤੋਂ ਉਲਟ ਦਿਸ਼ਾ ਅਪਣਾਵਾਂਗੇ।
ਕੀ ਹੋਇਆ ਜੇ ਕਾਲੀ ਬੋਲੀ ਰਾਤ ਹੈ,
ਮਸਤਕ ਤਾਂ ਚਿਰਾਗ-ਏ-ਰੋਸ਼ਨ ਹੈ।

ਇਹ ਖ਼ੁਦਗਰਜ਼ਾਂ ਦੀ ਕਾਲੀ ਬਸਤੀ ਹੈ,
ਜਿੱਥੇ ਜੀਉਣ ਤੋਂ ਵੀ ਮੌਤ ਸਸਤੀ ਹੈ।
ਇੱਥੇ ਕਾਮੀ, ਕਰੋਧੀ, ਮੋਹੀ, ਲੋਭੀ, ਹੰਕਾਰੀ ਜਿਹੇ ਸ਼ੈਤਾਨ ਐ,
ਇਸੇ ਲਈ ਤਾਂ ਹੁਣ ਸਾਡਾ ਇਨਸਾਨੀਅਤ-ਏ-ਪੈਗ਼ਾਮ ਐ।



92177-00752

## ਅਸੀਂ ਨੌਜਵਾਨ...



ਜਸਪਿੰਦਰ ਬਦੇਸ਼ਾ

ਅਸੀਂ ਨੌਜਵਾਨ ਹਾਂ,
ਇੱਕੀਵੀਂ ਸਦੀ ਦੇ,
ਝੁਕਾਂਗੇ ਨਹੀਂ ਝੂਠੇ ਧਰਮ ਅੱਗੇ,
ਪਵਾਂਗੇ ਨਹੀਂ,
ਅੰਧ ਵਿਸ਼ਵਾਸ਼ ਦੇ ਅੰਨ੍ਹੇ ਗੇੜ 'ਚ..
ਜਾਂ ਕਿਸੇ ਫ਼ਿਰਕੂਵਾਦ ਦੇ ਜੰਗਲੀ ਭੇੜ 'ਚ...

ਅਸੀਂ ਜਾਏ ਹਾਂ,
ਵਿਗਿਆਨਕ ਯੁੱਗ ਦੇ,
ਚੱਟਾਂਗੇ ਨਹੀਂ ਸੁਆਹ ਜਾਂ ਰਾਖ ਨੂੰ,
ਪਾਵਾਂਗੇ ਨਹੀਂ,
ਗਲ 'ਚ ਕਿਸੇ 'ਸਿਆਣੇ' ਦਾ ਤਵੀਤ..
ਰਲ ਦੇਵਾਂਗੇ ਹਰ ਝੂਠੀ ਰੀਤ..

ਅਸੀਂ ਇਨਕਲਾਬੀ ਹਾਂ,
ਨਵੀਨ ਯੁੱਗ ਦੇ,
ਲੁੱਟਾਂਗੇ ਨਹੀਂ ਹੱਕ ਜਬਰ ਕਰਕੇ,
ਪਾਵਾਂਗੇ ਹਰ ਹੀਲੇ,
ਮਿਹਨਤ ਅਤੇ ਸੰਘਰਸ਼ ਦਾ ਜਾਮਾ...
ਸਾਡੇ ਹੱਕ, ਅਧਿਕਾਰ ਨੇ ਸਾਡਾ ਨਿਸ਼ਾਨਾ...

ਅਸੀਂ ਪਾਂਧੀ ਹਾਂ,
ਵੱਖਰੀ ਲੀਹ ਦੇ,
ਝੁਕਾ ਦਿਆਂਗੇ ਹਰ ਦੰਭੀ ਪਰਚਮ ਨੂੰ,
ਕਰਕੇ ਸੰਘਰਸ਼ ਦਾ ਅਭਿਆਸ...
ਤਦੇ ਰਹਿਣਗੇ ਇੱਕਮੁੱਠ ਸਦਾ,
ਸਾਡਾ ਮਾਣ, ਤਾਣ, ਸਵੈ-ਵਿਸ਼ਵਾਸ਼...



98886-21205.

### ਪਾਠਕਾਂ ਲਈ...

ਮੈਗਜ਼ੀਨ ਨੂੰ ਤੁਹਾਡੇ ਹੁੰਗਾਰਿਆਂ ਦੀ ਹਮੇਸ਼ਾ ਉਡੀਕ ਰਹਿੰਦੀ ਹੈ। ਸੁਸਾਇਟੀ ਦੇ ਮੈਂਬਰ ਤੇ ਹੋਰ ਸੂਝਵਾਨ ਪਾਠਕ ਇਸ ਤੋਟ ਨੂੰ ਦੂਰ ਕਰਨ ਲਈ ਯਤਨ ਜੁਟਾਉਣ। ਸੁਨੇਹੇ ਤੇ ਸੁਝਾਅ ਭੇਜਣ ਲਈ : **gondarasa@yahoo.com ramswarn@gmail.com (094173-62085)**

## 23 ਮਾਰਚ ਦੇ ਨਾਇਕ



ਤੁਸੀਂ ਹਰ ਗੱਲ ਲਈ ਰੱਬ ਵੱਲ ਵੇਖਦੇ ਹੋ, ਇਸੇ ਕਾਰਨ ਤੁਸੀਂ ਕਿਸਮਤਵਾਦੀ ਤੇ ਨਿਰਾਸ਼ਾਵਾਦੀ ਹੋ। ਕਿਸਮਤਵਾਦ ਮਿਹਨਤ ਤੋਂ ਭੱਜਣ ਦਾ ਇੱਕ ਰਸਤਾ ਹੈ, ਕਮਜ਼ੋਰ, ਕਾਇਰ ਤੇ ਭਗੌੜੇ ਲੋਕਾਂ ਦੀ ਆਖਰੀ ਪਨਾਹ। ਰਹੀ ਗੱਲ ਮਸੀਹਿਆਂ ਦੀ, ਜੇ ਉਨ੍ਹਾਂ ਨੇ ਧਰਤੀ ਨੂੰ ਸਵਰਗ ਬਣਾਉਣ ਦੀ ਕੋਸ਼ਿਸ਼ ਕੀਤੀ ਹੁੰਦੀ ਤਾਂ ਸ਼ਾਇਦ ਦੁਨੀਆਂ ਦੀ ਇਹ ਹਾਲਤ ਨਾ ਹੁੰਦੀ, ਜੋ ਅੱਜ ਅਸੀਂ ਵੇਖ ਰਹੇ ਹਾਂ। ਮਸੀਹਿਆਂ ਨੇ ਧਰਤੀ ਦੀ ਥਾਂ ਆਕਾਸ਼ ਵਿੱਚ ਸਵਰਗ ਵਸਾਇਆ, ਇਸੇ ਕਾਰਨ ਕਾਮਯਾਬ ਨਹੀਂ ਹੋ ਸਕੇ। ਅੱਜ ਦਾ ਨਵਾਂ ਇਨਸਾਨ ਹਵਾ ਵਿੱਚ ਮਹਿਲ ਖੜ੍ਹੇ ਨਹੀਂ ਕਰਨਾ ਚਾਹੁੰਦਾ। ਉਸ ਨੇ ਆਪਣੇ ਸਵਰਗ ਦੀ ਬੁਨਿਆਦ,ਇਸ ਧਰਤੀ ਦੀ ਠੋਸ ਜ਼ਮੀਨ ਉੱਪਰ ਖੋਦਣੀ ਸ਼ੁਰੂ ਕਰ ਦਿੱਤੀ ਹੈ। ਅੱਜ ਦਾ ਹਰ ਇਨਸਾਨ ਮਸੀਹਾ ਹੈ, ਇਸ ਲਈ ਉਸ ਉੱਪਰ ਮੈਨੂੰ ਵਿਸ਼ਵਾਸ ਹੈ।

...ਸ਼ਹੀਦ ਭਗਤ ਸਿਘ

........
ਮੇਰੇ ਕੋਲ ਕੋਈ ਚਿਹਰਾ
ਸੰਬੋਧਨ ਕੋਈ ਨਹੀਂ
ਧਰਤੀ ਦਾ ਝੱਲਾ ਇਸ਼ਕ
ਸ਼ਾਇਦ ਮੇਰਾ ਹੈ
ਤੇ ਤਾਹੀਓਂ ਜਾਪਦੈ
ਮੈਂ ਹਰ ਚੀਜ਼ ਉੱਤੋਂ ਹਵਾ ਵਾਂਗੂੰ
ਸਰਸਰਾ ਕੇ ਲੰਘ ਜਾਵਾਂਗਾ
ਸੱਜਣੋਂ, ਮੇਰੇ ਲੰਘ ਜਾਣ ਤੋਂ ਮਗਰੋਂ ਵੀ
ਮੇਰੇ ਫਿਕਰ ਦੀ ਬਾਂਹ ਫੜੀ ਰੱਖਣਾ



ਪਾਸ਼

ਸਵਰਗ ਦੇ ਸੋਹਲੇ ਸੁਣਾ
ਲੁੱਟ ਲੁੱਟ ਖਾਨਾ ਏਂ ਕਾਹਨੂੰ?

ਨਰਕ ਦਾ ਨਕਸ਼ਾ ਦਿਖਾ
ਰੋਜ਼ ਡਰਾਨਾ ਏਂ ਕਾਹਨੂੰ?

ਮੈਂ ਤੇ ਦੋਹਾਂ ਤੋਂ ਨਿਡਰ,
ਹੋ ਕੇ ਨਿਆਰਾ ਬੈਠਾਂ,

ਫੇਰ ਵੀ ਫਤਵਿਆਂ ਦੇ,
ਤੀਰ ਚੁਭਾਨਾਂ ਏਂ ਕਾਹਨੂੰ।



ਧਨੀ ਰਾਮ ਚਾਤ੍ਰਿਕ

### ਖਾਮੋਸ਼ ਹੈ...

ਹਰ ਤਰਫ਼ ਹੈ ਸ਼ੋਰ ਐਪਰ ਆਦਮੀ ਖਾਮੋਸ਼ ਹੈ।
ਜਾਪਦਾ ਹੈ, ਜ਼ਿੰਦਗੀ 'ਚੋਂ ਜ਼ਿੰਦਗੀ ਖਾਮੋਸ਼ ਹੈ।
ਟੱਲੀਆਂ, ਘੜਿਆਲ, ਢੋਲਕ, ਸੰਖ ਹਨ ਵਜਦੇ ਪਏ,
ਸਾਹਮਣੇ ਭਗਤਾਂ ਦੇ ਐਪਰ 'ਮੂਰਤੀ' ਖਾਮੋਸ਼ ਹੈ।

ਗੁਰਦਿਆਲ ਰੌਸ਼ਨ

ਮਿੰਨੀ ਕਹਾਣੀ

## ਬਰਕਤ

ਬਿੰਦਰ ਦਸ ਕੁ ਮਿੰਟਾਂ ਵਿੱਚ ਡੇਰੇ ਦੁੱਧ ਦਾ ਡੋਲੂ ਦੇ ਕੇ ਉੱਥੋਂ ਉਸੇ ਡੋਲੂ ਵਿੱਚ ਜਲ ਲੈ ਆਇਆ। ਆਪਣੀ ਭੂਆ ਕੋਲ ਆਇਆ ਪ੍ਰੋਫੈਸਰ ਕਮਲ ਇਹ ਸਾਰਾ ਕੁਝ ਦੇਖ ਰਿਹਾ ਸੀ। ਜਦੋਂ ਉਸ ਦੀ ਭੂਆ ਤੇਜ ਕੌਰ ਡੇਰੇ 'ਚੋਂ ਲਿਆਂਦੇ ਜਲ ਦਾ ਛਿੱਟਾ ਸਾਰੇ ਘਰ ਵਿੱਚ ਦੇ ਰਹੀ ਸੀ ਤਾਂ ਪਾਣੀ ਵਾਲਾ ਡੋਲੂ ਕੰਧੋਲੀ ਤੇ ਰੱਖ ਕੇ ਭੂਆ ਕਮਲ ਕੋਲ ਬੈਠ ਗਈ। 'ਵੇ ਪੁੱਤ ਕਮਲ, ਘਰ ਵਿੱਚ ਭੋਰਾ ਬਰਕਤ ਨਹੀਂ, ਦਿਨੋਂ ਦਿਨ ਕਰਜਾਈ ਹੋਈ ਜਾਨੇ ਆਂ, ਮੈਨੂੰ ਤਾਂ ਸੱਚੀਂ ਨੀਂਦ ਨੀ ਆਉਂਦੀ। ਰਾਤ ਨੂੰ ਕਿੰਨਾ-ਕਿੰਨਾ ਚਿਰ।' 'ਮੈਂ ਦੇਖ ਰਿਹਾ ਹਾਂ ਕੱਲ ਦਾ ਸਾਰਾ ਕੁਝ, ਫੁੱਫੜ ਰਾਤ ਨੂੰ ਸ਼ਰਾਬ ਨਾਲ ਟੱਲੀ ਹੋ ਕੇ ਆਇਆ, ਬਿੰਦਰ ਨੇ ਕੱਲ੍ਹ ਰਾਤ ਕੰਨ ਨਾਲੋਂ ਮੋਬਾਈਲ ਨਹੀਂ ਲਾਹਿਆ, ਇਨ੍ਹਾਂ ਨੂੰ ਪੰਜ ਸੱਤ ਗਾਈਆਂ ਤੇ ਮੱਝਾਂ ਹੋਰ ਲੈ ਕੇ ਦਿਓ, ਪੱਠੇ ਘਰ ਦੇ ਆ, ਆਥਣ ਨੂੰ ਹਜ਼ਾਰ ਪੰਦਰਾਂ ਸੌ ਦਾ ਦੁੱਧ ਪਾਇਆ ਕਰੋ ਡੇਅਰੀ-ਆਪੇ ਹਾਲਤ ਸੁਧਰੂ ਘਰ ਦੀ। ਨਾਲੇ ਭੂਆ ਆਹ ਤੁਸੀਂ ਡੇਰੇ ਵਿੱਚ ਦੁੱਧ ਦਾ ਡੋਲੂ ਦੇ ਕੇ ਪਾਣੀ ਲਈ ਆਉਨੇ ਓਂ, ਹੁਣ ਦੱਸੋ ਬਰਕਤ ਡੇਰੇ ਵਿੱਚ ਰਹੂ ਕਿ ਤੁਹਾਡੇ ਘਰ ਵਿੱਚ।'

 98147-22408



ਕੁਲਦੀਪ ਮਾਣੂੰਕੇ





### ਤਾਜ਼ਾ ਖਬਰ: 1. 25 ਕਰੋੜ ਸ਼ਰਾਬ ਤੋਂ ਵੱਟ ਕੇ ਖੇਡਾਂ ਤੇ ਖਰਚ ਕੀਤੇ ਜਾਣਗੇ: ਪੰਜਾਬ ਕੈਬਨਿਟ ਦਾ ਫੈਸਲਾ



## ਨਸ਼ਤਰ

ਪੈਦਾ ਕਰਾਂਗੇ ਪੰਜਾਬ ਦੇ ਖਿਡਾਰੀ
ਠੇਕੇ ਦੀ ਸ਼ਰਾਬ ਵੇਚ ਕੇ

***

ਸਾਨੂੰ ਨਾਮ ਦਾ ਜਹਾਜ਼ ਦੇਕੇ ਬਾਬੇ
ਹਵਾਈ ਜਹਾਜ਼ ਆਪ ਚੜ੍ਹ ਗਏ

***

ਬਾਬੇ ਸੰਗਤਾਂ ਦਾ ਸੌਦਾ ਕਰ ਜਾਂਦੇ
ਰੂਹਾਨੀ ਰੰਗ ਰੂਪ ਚਾੜ੍ਹ ਕੇ

***



ਜਗਸੀਰ ਜੀਦਾ
94173-33203

ਕਾਵਿ ਵਿਅੰਗ

## ਫਰਾਡ

ਜਿਸ ਵਿੱਚ ਵਿਗਿਆਨ ਦੀ ਵਗੇ ਗੰਗਾ,
ਰੋਜ਼ ਪੁਟੀਏ ਨਵੀਂ ਇੱਕ ਆਡ ਪਿਆਰੇ।

ਜਿਸ ਨਾਲ ਨੇ ਜਾਂਵਦੇ ਵਿਗੜ ਬੱਚੇ,
ਇਹੋ ਜਿਹਾ ਨਾ ਕਰੀਏ ਲਾਡ ਪਿਆਰੇ।

ਉਪ ਗ੍ਰਹਿਾਂ ਬ੍ਰਹਿਮੰਡ ਹੈ ਛਾਣ ਦਿੱਤਾ,
ਲੱਭਾ ਕਿਤੇ ਖੁਦਾ ਨਾ ਗਾਡ ਪਿਆਰੇ।

ਸਿਰਫ ਸੱਚ ਹੈ ਦਿਸ ਰਹੀ ਇਹ ਦੁਨੀਆਂ,
ਸਵਰਗ ਲੋਕ ਹੈ ਸਭ ਫਰਾਡ ਪਿਆਰੇ।

ਅਮਰਜੀਤ ਢਿੱਲੋਂ
94171-20427

### ਕਿੰਜ ਕਰਾਂ ਸਮਝੌਤਾ...?

ਕਿੰਜ ਕਰਾਂ ਸਮਝੌਤਾ ਇਨ੍ਹਾਂ ਹਾਲਾਤਾਂ ਨਾਲ,
ਦਿਲ ਨੂੰ ਕਿਵੇਂ ਟਿਕਾਵਾਂ ਫੋਕਟ ਬਾਤਾਂ ਨਾਲ।

ਆਡੰਬਰ ਨੇ ਧਰਮੀ ਚੋਲੇ ਪਹਿਨ ਲਏ,
ਖੋਟੀਆਂ ਨੀਤਾਂ ਖੇਡਣ ਨਿੱਤ ਜਜ਼ਬਾਤਾਂ ਨਾਲ।

ਠੱਗੀ, ਚੋਰੀ, ਬਦਚਲਨੀ ਦੇ ਮਾਹਿਰ ਲੋਕ,
ਆਪਣੇ 'ਰੱਬ' ਨੂੰ ਖੁਸ਼ ਕਰ ਲੈਣ ਸੌਗਾਤਾਂ ਨਾਲ।

ਰਾਮ ਲਾਲ ਪ੍ਰੇਮੀ

### ਮਜ਼ਾਹੀਆ ਟੱਪੇ

**ਗੜ੍ਹੇ ਬੰਨ੍ਹ**

ਗੜ੍ਹੇ ਬੰਨ੍ਹਦੀ ਮਡੀਰ ਫਿਰੇ ਪਿੰਡ ਦੀ
ਸਿਰ ਧੂਫ ਸੰਖ ਵਜਦੀ, ਵਜਦੀ!
ਕਣੀਆਂ ਨੇ ਖੁੰਬ ਠੱਪ 'ਤੀ,
ਕੱਠਾ ਲੱਭਦੀ!

**ਹਥੌਲਾ**

ਬੜਾ 'ਫਰਦਾ' ਹਥੌਲਾ ਹੱਥੋਂ ਬਾਬੇ ਦੇ
ਮੂੰਹ ਜਾ ਚੱਬ ਫੂਕਾਂ ਮੂੰਹ ਤੇ, ਮੂੰਹ ਤੇ!
ਨਾਲੇ ਸੌਦਾ ਪੱਤਾ ਭੁੱਕ ਲਿਆ,
ਹੱਸੇ ਮੂੰਹ ਤੇ!

**ਮੁੰਦਰੀ**

ਕਾਕੇ ਕਰ ਲਈ ਵਿਗਿਆਨ ਵਿੱਚ ਡਿਗਰੀ
ਬਾਪੂ ਤਾਈਂ ਚੜ੍ਹ ਚਾਅ ਗਿਆ, ਚਾਅ ਗਿਆ!
ਨਗ ਵਾਲੀ ਪਾਈ ਮੁੰਦਰੀ,
ਕੱਟਾ ਖਾ ਗਿਆ!

**ਮਟੀ**

ਜਿਉਂਦੇ ਕਮਰਾ ਬਾਪੂ ਦਾ 14-12 ਦਾ
ਮੋਇਆਂ ਮਟੀ 12 ਇੱਟ ਦੀ, ਇੱਟ ਦੀ!
ਧੁੱਪ ਵਿੱਚ ਫਿਰੇ ਹੌਂਕਦਾ,
ਜੀਭ ਗਿੱਠਦੀ!



ਸੇਵਕ ਸਿੰਘ ਸ਼ਮੀਰੀਆ
95922-47703

# ਗਾਇਆ ਹਾਈਪੋਥੀਸਿਜ਼



ਪ੍ਰੋ. ਸ਼ੁਭਪ੍ਰੇਮ

ਗਾਇਆ (GAIA) ਸਿਧਾਂਤ ਅਜੋਕੇ ਯੁੱਗ ਦੇ ਉਹਨਾਂ ਕੁਝ ਚੋਣਵੇਂ ਸਿਧਾਂਤਾਂ ਵਿੱਚੋਂ ਆਉਂਦਾ ਹੈ ਜਿਹੜੇ ਮਨੁੱਖ ਦੀ ਵਿਸ਼ਵ ਦ੍ਰਿਸ਼ਟੀ ਨੂੰ ਤਬਦੀਲ ਕਰਨ ਦੀ ਕੁਵਤ ਰੱਖਦੇ ਹਨ। ਇਸ ਨੂੰ ਸਮਝਣ ਤੋਂ ਬਾਅਦ ਧਰਤੀ ਨਾਲ ਸਾਡੇ ਸੰਬੰਧ ਬਦਲੇ ਹੋਏ ਪ੍ਰਤੀਤ ਹੋਣ ਲੱਗਦੇ ਹਨ। ਧਰਤੀ ਨਾਲ ਸਾਡੇ ਸੰਬੰਧਾਂ ਬਾਰੇ ਇਹ ਇੱਕ ਬਹੁਤ ਦਿਲਚਸਪ ਤੇ ਘੁੰਡੀਆਂ ਖੋਲ੍ਹਣ ਦੀ ਸਮਰੱਥਾ ਵਾਲਾ ਹਾਈਪੋਥੀਸਿਸ (Gaia Hypothesis) ਹੈ। ਵਿਗਿਆਨ ਜਗਤ ਵਿੱਚ ਇਹ ਬਹੁਤ ਚਰਚਿਤ ਸਿਧਾਂਤ ਹੈ। ਇਸ ਉੱਪਰ ਹੁਣ ਤੱਕ ਚਾਰ ਆਲਮੀ ਕਾਨਫਰੰਸਾਂ ਹੋ ਚੁੱਕੀਆਂ ਹਨ।

ਇਹ ਸਿਧਾਂਤ ਇੱਕ ਅੰਗਰੇਜ਼ ਵਿਗਿਆਨੀ ਜੇਮਜ਼ ਲਵਲਾਕ (ਜਨਮ 1919) ਨੇ ਸੱਠਵਿਆਂ ਦੇ ਦੌਰਾਨ ਪੇਸ਼ ਕੀਤਾ। ਜੇਮਜ਼ ਲਵਲਾਕ ਇੰਗਲੈਂਡ ਦੇ ਇੱਕ ਛੋਟੇ ਜਿਹੇ ਪਿੰਡ ਵਿੱਚ ਆਪਣੇ ਫਾਰਮ ਹਾਊਸ ਵਿੱਚ ਰਹਿੰਦਾ ਹੈ। ਇਹ ਫਾਰਮ ਹਾਊਸ ਘੱਟ ਪਰੰਤੂ ਇੱਕ ਜੰਗਲ ਜ਼ਿਆਦਾ ਹੈ। 92 ਸਾਲ ਦਾ ਇਹ ਨੌਜਵਾਨ ਵਿਗਿਆਨੀ ਬਹੁਤ ਫੱਕਰ ਤਬੀਅਤ ਦਾ ਮਾਲਕ ਹੈ। ਉਸ ਨੇ ਆਪਣੇ ਖੇਤ ਦੇ ਵੱਡੇ ਸਾਰੇ ਗੋਦਾਮ ਨੂੰ ਆਪਣੀ ਪ੍ਰਯੋਗਸ਼ਾਲਾ ਵਿੱਚ ਤਬਦੀਲ ਕੀਤਾ ਹੋਇਆ ਹੈ। ਇਹ ਉਹ ਵਿਗਿਆਨੀ ਹੈ ਜਿਸ ਨੇ Electron Capture Detecter ਦੀ ਕਾਢ ਕੱਢੀ ਸੀ। ਇਸ Detecter ਦੁਆਰਾ ਵਾਯੂਮੰਡਲ ਵਿੱਚ ਕਲੋਰੋ ਫਲੋਰੋ ਕਾਰਬਨ (CFC) ਦਾ ਪਤਾ ਲੱਗਿਆ, ਜਿਹੜੇ ਵਾਯੂਮੰਡਲ ਵਿਚਲੀ ਉਜ਼ੋਨ ਪਰਤ ਦੇ ਵਿਘਟਨ ਲਈ ਜ਼ਿੰਮੇਵਾਰ ਹਨ। ਇਸ ਡੀਟੈਕਟਰ ਦੀ ਮਦਦ ਨਾਲ ਹੀ ਹਵਾ, ਪਾਣੀ, ਧਰਤੀ ਵਿਚਲੇ ਉਹਨਾਂ ਘਾਤਕ ਰਸਾਇਣਕ ਕਣਾਂ ਦਾ ਪਤਾ ਕੀਤਾ ਜਾਂਦਾ ਹੈ ਜਿਹੜੇ ਕੀਟਨਾਸ਼ਕਾਂ ਜਾਂ ਉਦਯੋਗੀ ਰਹਿੰਦ-ਖੂੰਹਦ ਨਾਲ ਇਹਨਾਂ ਵਿੱਚ ਰਲ ਜਾਂਦੇ ਹਨ। ਇੰਨੀ ਮਹੱਤਵਪੂਰਨ ਕਾਢ ਉੱਪਰ ਉਸ ਨੇ ਕੋਈ ਪੇਟੈਂਟ ਨਹੀਂ ਲਿਆ। ਜਦੋਂ ਉਸ ਨੂੰ ਇਸ ਸੰਬੰਧੀ ਪੁੱਛਿਆ ਗਿਆ ਤੇ ਉਸ ਨੇ ਹੱਸ ਕੇ ਕਿਹਾ, "ਵਿਗਿਆਨੀ ਤੇ ਵਪਾਰੀ ਵਿੱਚ ਕੁਝ ਤਾਂ ਫਰਕ ਹੁੰਦਾ ਹੀ ਹੈ।" 1964 ਵਿੱਚ ਉਸ ਨੇ ਬਹੁਕੌਮੀ ਕੰਪਨੀਆਂ ਵਾਸਤੇ ਕੰਮ ਕਰਨ ਦੀ ਥਾਂ ਆਜ਼ਾਦ ਤੌਰ 'ਤੇ ਖੋਜ ਕਰਨ ਨੂੰ ਤਰਜੀਹ ਦਿੱਤੀ ਅਤੇ ਅਮਰੀਕਾ ਤੋਂ ਇੰਗਲੈਂਡ ਵਾਪਸ ਆ ਗਿਆ। ਉਸ ਨੇ ਕਦੇ ਕਿਸੇ ਕੰਪਨੀ ਜਾਂ ਅਦਾਰੇ ਤੋਂ ਕੋਈ ਗ੍ਰਾਂਟ ਨਹੀਂ ਲਈ ਅਤੇ ਆਪਣੀ ਸਵੈ-ਨਿਰਭਰ ਪ੍ਰਯੋਗਸ਼ਾਲਾ ਵਿੱਚ ਰੁੱਝਿਆ ਰਹਿੰਦਾ ਹੈ।



ਗਾਇਆ ਸਿਧਾਂਤ ਦਾ ਮੋਢੀ

ਜੇਮਜ਼ ਲਵਲਾਕ

**ਗਾਇਆ ਹਾਈਪੋਥੀਸਿਸ ਕੀ ਹੈ? (Gaia Hypothesis)**

ਲਵਲਾਕ ਨੇ ਇਹ ਸਿਧਾਂਤ 1960 ਵਿੱਚ ਪੇਸ਼ ਕੀਤਾ। ਇਸ ਦੇ ਮੁਤਾਬਿਕ 'ਧਰਤੀ ਇੱਕ ਜ਼ਿੰਦਾ ਹਸਤੀ ਹੈ' ਇੱਕ ਅਜਿਹੀ ਹਸਤੀ ਜਿਸ ਦੇ ਸਾਰੇ ਅੰਗ ਜਿਵੇਂ ਵਾਯੂਮੰਡਲ, ਜਲ-ਮੰਡਲ, ਥਲ ਮੰਡਲ ਅਤੇ ਜੈਵ ਮੰਡਲ ਆਪਸ ਵਿੱਚ ਬੜੇ ਜਟਿਲ ਅੰਤਰ ਸੰਬੰਧਾਂ ਵਿੱਚ ਬੱਝੇ ਹੋਏ ਹਨ ਅਤੇ ਇਹਨਾਂ ਅੰਗਾਂ ਦੇ ਆਪਸੀ ਤਾਣੇ ਬਾਣੇ ਨੂੰ ਇੱਕ ਵੱਡ ਆਕਾਰੀ ਜੀਵ ਵਜੋਂ ਲਿਆ ਜਾਂਦਾ ਹੈ। ਇੱਕ ਵੱਡ ਅਕਾਰੀ ਜੀਵ ਜਿਸ ਨੂੰ ਅਸੀਂ 'ਧਰਤੀ ਮਾਤਾ' ਕਹਿੰਦੇ ਹਾਂ। Gaia ਯੂਨਾਨੀ ਮਿਥਹਾਸ ਵਿੱਚ ਧਰਤੀ ਦੀ ਦੇਵੀ ਹੈ ਜਿਹੜੀ ਬੜੀ ਦਿਆਲੂ ਤੇ ਪਾਲਣਹਾਰ ਹੈ ਪਰ ਜੇਕਰ ਕੋਈ ਇਸ ਨਾਲ ਗੁਸਤਾਖੀ ਕਰੇ ਤਾਂ ਬੜੀ ਬਦਲੇ ਖੋਰ ਵੀ ਹੈ। ਉਸ ਦੇ ਇਸ ਸਿਧਾਂਤ ਦਾ ਇਹ ਨਾ ਉਸ ਦੇ ਗੁਆਂਢੀ ਦੋਸਤ ਨੋਬਲ ਪੁਰਸਕਾਰ ਜੇਤੂ ਨਾਵਲਕਾਰ ਵਿਲੀਅਮ ਗੋਲਡਿੰਗ ਨੇ ਸੁਝਾਇਆ ਸੀ। ਗਾਇਆ ਸਿਧਾਂਤ ਅਨੁਸਾਰ ਧਰਤੀ ਉੱਪਰਲੇ ਸਿਰਫ਼ ਜੀਵ ਜੰਤੂ ਪੌਦੇ ਹੀ ਜਾਨਦਾਰ ਨਹੀਂ ਬਲਕਿ ਪੂਰੀ ਧਰਤੀ ਹੀ ਜਾਨਦਾਰ ਜੀਵ ਹੈ। ਇੱਥੇ ਨਿਰਜਿੰਦ ਕੁਝ ਨਹੀਂ ਹੈ। ਉਸ ਨੇ ਰੈੱਡ ਵੁੱਡ ਰੁੱਖ ਦੀ ਮਿਸਾਲ ਦਿੰਦਿਆਂ ਇਸ ਨੂੰ ਸਮਝਾਇਆ ਹੈ। ਰੈੱਡ ਵੁੱਡ ਇੱਕ ਬਹੁਤ ਵਿਸ਼ਾਲ ਰੁੱਖ ਹੈ ਜੋ ਅਮਰੀਕਾ ਵਿੱਚ ਮਿਲਦਾ ਹੈ। ਇਹ ਸੈਂਕੜੇ ਮੀਟਰ ਉੱਚਾ ਤੇ ਹਜ਼ਾਰਾਂ ਟਨ ਭਾਰਾ ਹੋ ਸਕਦਾ ਹੈ। ਇੱਕ ਸੈਂਕੜੇ ਸਾਲ ਪੁਰਾਣੇ ਦਿਉ ਕੱਦ ਰੈੱਡ ਵੁੱਡ ਵਿੱਚ 97% ਲੱਕੜ ਅਜਿਹੀ ਹੁੰਦੀ ਹੈ ਜਿਹੜੀ ਸੁੱਕੀ ਹੁੰਦੀ ਹੈ। ਸਿਰਫ਼ ਬਾਹਰਲੀ ਛਿੱਲ ਅਤੇ ਇਸ ਦੇ ਅੰਦਰਲੀ ਟਿਸ਼ੂਆਂ ਦੀ ਬਾਰੀਕ ਤਹਿ ਹੀ ਇਸ ਨੂੰ ਜਿਉਂਦਾ ਰੁੱਖ ਬਣਾਉਂਦੀ ਹੈ। ਪਰ ਅਸੀਂ ਇਹ ਨਹੀਂ ਕਹਿੰਦੇ ਕਿ ਅਹੁ ਲੱਕੜੀ ਹੈ। 97% ਭਾਗ ਲੱਕੜ ਹੀ ਹੈ। ਉਹ ਰੁੱਖ ਹੈ,



ਜਿਉਂਦਾ ਜਾਗਦਾ ਰੁੱਖ। ਆਪਣੇ ਸਮੁੱਚ ਨਾਲ। ਇਸੇ ਤਰ੍ਹਾਂ ਧਰਤੀ ਜਿਉਂਦਾ ਜੀਵ ਹੈ, ਆਪਣੇ ਜਲ, ਥਲ ਅਤੇ ਵਾਯੂਮੰਡਲ ਸਮੇਤ। Gaia ਦੇ ਸਾਰੇ ਅੰਗ ਜਲ, ਥਲ, ਵਾਯੂ ਤੇ ਜੈਵ ਮੰਡਲ ਰਲ ਕੇ ਇੱਕ ਅਜਿਹਾ ਫੀਡਬੈਕ ਸਿਸਟਮ ਪੈਦਾ ਕਰਦੇ ਹਨ, ਜਿਹੜਾ ਕਿ ਇਸ ਗ੍ਰਹਿ ਦੀ ਜ਼ਿੰਦਗੀ ਦੀ ਸਲਾਮਤੀ ਦਾ ਜਾਮਨ ਹੁੰਦਾ ਹੈ। ਫੀਡ ਬੈਕ ਸਿਸਟਮ ਨੂੰ ਸਮਝਣ ਲਈ ਇੱਕ ਕਾਰ ਦੇ ਇੰਜਣ ਦੀ ਮਿਸਾਲ ਲਈ ਜਾ ਸਕਦੀ ਹੈ। ਫੀਡ ਬੈਕ ਦਾ ਤਾਪਮਾਨ ਦੱਸਣ ਦੀ ਸੂਈ ਫੀਡਬੈਕ ਦਾ ਇੰਡੀਕੇਟਰ ਹੈ। ਜਦੋਂ ਤੱਕ ਇੰਜਣ ਸਹੀ ਸਲਾਮਤ ਚੱਲਦਾ ਹੈ, ਸੂਈ ਦੱਸਦੀ ਹੈ ਕਿ ਕਾਰ ਚਲਾਉਂਦੇ ਰਹੋ। ਇਹ ਹਾਂ ਪੱਖੀ ਫੀਡਬੈਕ ਹੈ। ਜਦੋਂ ਇੰਜਣ ਗਰਮ ਹੋ ਜਾਂਦਾ ਹੈ ਤਾਂ ਸੂਈ ਦੱਸਦੀ ਹੈ ਕਿ ਇੰਜਣ ਬੰਦ ਕਰੋ। ਇਹ ਨਾਂਹ ਪੱਖੀ ਫੀਡਬੈਕ ਹੈ। ਨਾਂਹ ਪੱਖੀ ਫੀਡ ਬੈਕ ਸਿਸਟਮ ਨੂੰ ਤਬਾਹ ਹੋਣ ਤੋਂ ਬਚਾਉਣ ਲਈ ਬੜੀ ਜ਼ਰੂਰੀ ਹੁੰਦੀ ਹੈ। ਧਰਤੀ ਉੱਪਰ ਵੀ ਅਜਿਹੇ ਸਿਸਟਮ ਕੰਮ ਕਰਦੇ ਹਨ। ਇਹ ਫੀਡ ਬੈਕ ਸਿਸਟਮ ਇਸ ਗ੍ਰਹਿ ਦੀ ਜ਼ਿੰਦਗੀ ਵਾਸਤੇ ਇੱਕ ਅਨੁਕੂਲ ਭੌਤਿਕ ਤੇ ਰਸਾਇਣਕ ਵਾਤਾਵਰਣ ਨੂੰ ਨਿਯੰਤਰਣ ਕਰਦੇ ਹਨ। ਬਲਕਿ ਇਹ ਸਾਰੇ ਇੱਕ ਜੀਵ ਦੇ ਅੰਗ ਹਨ ਅਤੇ ਇੱਕ ਦੂਜੇ ਨਾਲ ਲਗਾਤਾਰ ਅੰਤਰ ਕਿਰਿਆਵਾਂ ਰਾਹੀਂ ਬੱਝੇ ਰਹਿੰਦੇ ਹਨ।

**ਸ਼ੁਰੂਆਤ:-**

ਇਸ ਸੰਕਲਪ ਦੀ ਸ਼ੁਰੂਆਤ ਵੀ ਬੜੇ ਦਿਲਚਸਪ ਤਰੀਕੇ ਨਾਲ ਹੋਈ। 1960 ਵਿੱਚ ਜੇਮਜ਼ ਲਵਲਾਕ ਅਮਰੀਕੀ ਏਜੰਸੀ ਨਾਸਾ (NASA) ਦੀ ਇੱਕ ਟੀਮ ਨਾਲ ਕੰਮ ਕਰ ਰਿਹਾ ਸੀ। ਇਹ ਟੀਮ ਮੰਗਲ ਗ੍ਰਹਿ ਉੱਪਰ ਜੀਵਨ ਦੀ ਹੋਂਦ ਦਾ ਪਤਾ ਲਾਉਣ ਲਈ ਪਲਾਨ ਤਿਆਰ ਕਰ ਰਹੀ ਸੀ। ਇਸ ਟੀਮ ਦੀ ਇੱਕ ਸਮੱਸਿਆ ਇਹ ਵੀ ਸੀ ਕਿ ਮੰਗਲ ਗ੍ਰਹਿ ਉੱਪਰ ਕਿਸ ਤਰ੍ਹਾਂ ਦੇ ਤਜਰਬੇ ਕਰਨ। ਕਿਉਂਕਿ ਇਹ ਪਤਾ ਹੀ ਨਹੀਂ ਕਿ ਮੰਗਲ ਉੱਪਰ ਜੀਵਨ ਦੀ ਹੋਂਦ ਧਰਤੀ ਵਰਗੀ ਹੋਵੇ। ਇਹ ਹੋ ਸਕਦਾ ਹੈ ਕਿ ਜੋ ਟੈਸਟ ਧਰਤੀ ਉੱਪਰਲੇ ਜੀਵਨ ਦੀ ਹੋਂਦ ਵਾਸਤੇ ਕੀਤੇ ਜਾਂਦੇ ਹਨ, ਮੰਗਲ ਦੀਆਂ ਜੈਵ ਕਿਸਮਾਂ ਉਹਨਾਂ ਟੈਸਟਾਂ ਵਿੱਚ ਨਾ ਹੀ ਆਉਣ।

ਲਵਲਾਕ ਨੂੰ ਇਸ ਸੰਬੰਧੀ ਆਪਣਾ ਮੱਤ ਪੇਸ਼ ਕਰਨ ਲਈ ਕਿਹਾ ਗਿਆ। ਉਸ ਨੇ ਸਿਧਾਂਤਕ ਤੌਰ 'ਤੇ ਇਹ ਸਿੱਟਾ ਕੱਢਿਆ ਕਿ ਮੰਗਲ ਗ੍ਰਹਿ ਉੱਪਰ ਜਿਸ ਕਿਸਮ ਦੀਆਂ ਮਰਜੀ ਰਸਾਇਣਕ ਬਣਤਰ ਵਾਲੀਆਂ ਜੈਵ ਕਿਸਮਾਂ ਹੋਣ ਤਾਂ ਵੀ ਇੱਕ ਬਹੁਤ ਸਾਧਾਰਣ ਖੂਬੀ ਉਹਨਾਂ ਵਿੱਚ ਜ਼ਰੂਰ ਹੋਵੇਗੀ। ਕੋਈ ਵੀ ਜੈਵ ਕਿਸਮ ਕੁਝ ਨਾ ਕੁਝ ਜ਼ਰੂਰ ਅੰਦਰ ਲਿਜਾਏਗੀ, ਉਸਨੂੰ ਪਚਾਏਗੀ ਅਤੇ ਕੁਝ ਨਾ ਕੁਝ ਮਾਦੇ ਤੇ ਊਰਜਾ ਦੇ ਰੂਪ ਵਿੱਚ ਬਾਹਰ ਕੱਢੇਗੀ ਅਤੇ ਸਾਰੀ ਪ੍ਰਕਿਰਿਆ ਦਾ ਉਸ ਦੇ ਆਲੇ ਦੁਆਲੇ ਉੱਪਰ ਜ਼ਰੂਰ ਕੋਈ ਪ੍ਰਭਾਵ ਪਵੇਗਾ। ਇਹ ਪ੍ਰਭਾਵ ਲੱਭੇ ਜਾ ਸਕਣਗੇ। ਜਿਸ ਗ੍ਰਹਿ ਉੱਪਰ ਕੋਈ ਜੈਵ ਕਿਸਮ ਜਾਂ ਜ਼ਿੰਦਗੀ ਨਹੀਂ ਹੋਵੇਗੀ ਤਾਂ ਉਸ ਦੇ ਵਾਯੂਮੰਡਲ, ਜਲਮੰਡਲ, ਥਲ ਮੰਡਲ ਦੇ ਸਾਰੇ ਰਸਾਇਣਿਕ ਤੱਕ ਲੱਖਾਂ ਕਰੋੜਾਂ ਸਾਲਾਂ ਦੀਆਂ ਆਪਸੀ ਰਸਾਇਣਿਕ ਕਿਰਿਆਵਾਂ ਤੋਂ ਬਾਅਦ ਸ਼ਾਂਤ ਹੋ ਚੁੱਕੇ ਹੋਣਗੇ ਅਤੇ ਉਹ ਗ੍ਰਹਿ ਇੱਕ ਮੁਰਦਾ ਸੰਤੁਲਨ ਵਿੱਚ ਪਹੁੰਚ ਜਾਵੇਗਾ ਅਤੇ ਉਸ ਦੇ ਰਸਾਇਣਕ ਤੌਰ 'ਤੇ ਅਕਿਆਸ਼ੀਲ ਹੋ ਚੁੱਕੇ ਤੱਕ ਰਸਾਇਣ ਵਿਗਿਆਨ ਦੇ ਸਾਧਾਰਨ ਨਿਯਮਾਂ ਦੁਆਰਾ ਪੜਤਾਲੇ ਜਾ ਸਕਣਗੇ। ਵਿਗਿਆਨੀਆਂ ਨੇ ਮੰਗਲ ਗ੍ਰਹਿ ਦੇ ਵਾਯੂਮੰਡਲ ਦੇ ਨਮੂਨੇ ਇਕੱਤਰ ਕੀਤੇ। ਮੰਗਲ ਦੇ ਵਾਯੂਮੰਡਲ ਵਿੱਚ 95% ਤੋਂ ਵੱਧ ਕਾਰਬਨਡਾਈਆਕਸਾਈਡ ($Co_2$) ਹੈ। ਇਹ ਗੈਸ ਰਸਾਇਣ ਤੌਰ 'ਤੇ ਲਗਭਗ ਨਿਸ਼ਕ੍ਰਿਆ ਹੁੰਦੀ ਹੈ। ਲਵਲਾਕ ਨੇ ਇਹ ਨਤੀਜਾ ਕੱਢਿਆ ਕਿ ਜੇ ਇਸ ਗ੍ਰਹਿ ਉੱਪਰ ਕੋਈ ਰਸਾਇਣਕ ਕਿਰਿਆਵਾਂ ਨਹੀਂ ਹੋ ਰਹੀਆਂ ਤਾਂ ਇਸ ਦਾ ਮਤਲਬ ਹੈ ਕਿ ਇਸ ਗ੍ਰਹਿ ਦੇ ਪੈਦਾ ਹੋਣ ਤੋਂ ਲੈ ਕੇ ਜਿੰਨੀਆਂ ਰਸਾਇਣਕ ਕਿਰਿਆਵਾਂ ਹੋਣੀਆਂ ਸਨ, ਉਹ ਸਾਰੀਆਂ ਹੋ ਚੁੱਕੀਆਂ ਹਨ ਅਤੇ ਇਸ ਦਾ ਵਾਯੂਮੰਡਲ ਰਸਾਇਣਕ ਸੰਤੁਲਨ ਵਿੱਚ ਪਹੁੰਚ ਚੁੱਕਾ ਹੈ। ਇਹ ਵਾਯੂਮੰਡਲ ਤਬਦੀਲੀ ਰਹਿਤ ਅਤੇ ਮੁਰਦਾ ਹੈ। ਮਰੇ ਹੋਏ ਵਾਯੂਮੰਡਲ ਵਿੱਚ ਜੀਵਨ ਦੀ ਹੋਂਦ ਨਹੀਂ ਹੋ ਸਕਦੀ।

ਇਸ ਦੇ ਉਲਟ ਧਰਤੀ ਉੱਪਰ ਲਗਾਤਾਰ ਰਸਾਇਣਕ ਕਿਰਿਆਵਾਂ ਚੱਲ ਰਹੀਆਂ ਹਨ ਅਤੇ ਪਿਛਲੇ ਕਰੋੜਾਂ ਸਾਲਾਂ ਤੋਂ ਬਾ-ਦਸਤੂਰ ਚੱਲ ਰਹੀਆਂ ਹਨ। ਧਰਤੀ ਦਾ ਵਾਯੂਮੰਡਲ (ਵਾਤਾਵਰਣ) ਰਸਾਇਣਕ ਸੰਤੁਲਨ ਤੋਂ ਬਹੁਤ ਦੂਰ ਹੈ। ਕੀ ਵਜ੍ਹਾ ਹੈ ਕਿ ਉਹ ਸਾਰੀਆਂ ਰਸਾਇਣਕ ਕਿਰਿਆਵਾਂ ਲੱਗਭਗ ਉਸੇ ਰਫ਼ਤਾਰ ਨਾਲ ਚੱਲ ਰਹੀਆਂ ਹਨ ਜਿਸ ਨਾਲ ਇਹ ਧਰਤੀ ਦੇ ਜਨਮ ਤੋਂ ਥੋੜਾ ਬਾਅਦ ਚੱਲ ਰਹੀਆਂ ਸਨ। (ਇਸ ਦੇ ਸਬੂਤ ਚਟਾਨਾਂ ਤੋਂ ਮਿਲ ਚੁੱਕੇ ਹਨ) ਇਸ ਦੀ ਇੱਕੋ ਇੱਕ ਵਜ੍ਹਾ ਹੈ ਕਿ ਧਰਤੀ ਉੱਪਰ ਜੀਵਨ ਹੈ ਜਾਂ ਕਹੋ ਧਰਤੀ ਜ਼ਿੰਦਾ ਹੈ। ਜੀਵਨ ਆਪਣੀ ਸਲਾਮਤੀ ਵਾਸਤੇ ਇਨ੍ਹਾਂ ਕਿਰਿਆਵਾਂ ਦੀ ਲਗਾਤਾਰੀਅਤ ਉੱਪਰ ਕੰਟਰੋਲ ਰੱਖਦਾ ਹੈ। ਧਰਤੀ ਇੱਕ ਸਵੈਚਾਲਤ ਤੇ ਸਵੈਨਿਯੰਤਰਤ ਜ਼ਿੰਦਾ ਹਸਤੀ ਹੈ। ਬਾਅਦ ਵਿੱਚ ਇਸ ਗੱਲ ਦੀ ਪੁਸ਼ਟੀ ਵੀ ਹੋ ਗਈ ਕਿ ਮੰਗਲ ਉੱਪਰ ਜੀਵਨ ਨਹੀਂ ਹੈ।

ਧਰਤੀ ਦੇ ਵਾਯੂਮੰਡਲ, ਥਲ ਮੰਡਲ, ਜਲ ਮੰਡਲ ਉੱਪਰ ਇਹੀ ਤਰੀਕਾ ਅਪਨਾਉਣ ਤੋਂ ਇਹ ਨਤੀਜਾ ਸਾਹਮਣੇ ਆਇਆ ਹੈ ਕਿ ਧਰਤੀ ਉੱਪਰ ਇਹਨਾਂ ਦੀ ਰਸਾਇਣਿਕ

ਬਣਤਰ ਸੰਤੁਲਤ ਬਹੁਤ ਪਰ੍ਹੇ ਹੈ। ਆਮ ਆਦਮੀ ਇਹ ਨਤੀਜਾ ਕੱਢ ਸਕਦਾ ਹੈ ਕਿ ਲਵਲਾਕ ਨੇ ਇਹ ਸਾਬਤ ਕੀਤਾ ਕਿ ਧਰਤੀ ਉੱਪਰ ਜੀਵਨ ਹੈ। ਇਹ ਤਾਂ ਹੈ ਹੀ। ਇਸ ਵਿੱਚ ਕਿਹੜੀ ਕਾਢ ਹੋ ਗਈ? ਪ੍ਰੰਤੂ ਗੱਲ ਅੱਗੇ ਦੀ ਹੈ। ਲਵਲਾਕ ਨੇ ਇਸੇ ਗੈਰ ਸੰਤੁਲਨ ਦੀ ਅਵਸਥਾ ਤੋਂ ਹੀ ਇਸਦੀ ਅਸਲੀ ਮਹੱਤਤਾ ਦਾ ਖਾਕਾ ਤਿਆਰ ਕੀਤਾ।

ਪਹਿਲੀ ਗੱਲ: ਧਰਤੀ ਦੇ ਵਾਯੂਮੰਡਲ ਵਿੱਚ ਗੈਸਾਂ ਦੀ ਸੰਘਣਤਾ ਭੌਤਿਕ ਰਸਾਇਣ ਵਿਗਿਆਨ ਦੀਆਂ ਲੱਭਤਾਂ/ਨਿਯਮਾਂ ਨਾਲੋਂ ਲੱਖਾਂ ਦੇ ਫਰਕ ਨਾਲ ਅਲੱਗ ਹੈ। ਮਿਸਾਲ ਦੇ ਤੌਰ 'ਤੇ ਕੈਮਿਸਟਰੀ ਦੇ ਨਿਯਮਾਂ ਮੁਤਾਬਕ ਆਕਸੀਜਨ ਵਰਗੀ ਕ੍ਰਿਆਸ਼ੀਲ ਗੈਸ ਹੁਣ ਤੱਕ ਖਤਮ ਹੋ ਜਾਣੀ ਚਾਹੀਦੀ ਸੀ ਅਤੇ ਵਾਯੂਮੰਡਲ ਵਿੱਚ ਇਸ ਦੀ ਤਾਦਾਦ ਨਾਂਹ ਦੇ ਬਰਾਬਰ ਹੋਣੀ ਚਾਹੀਦੀ ਸੀ। ਪਰ ਸਾਡੇ ਵਾਯੂਮੰਡਲ ਵਿੱਚ ਇਸ ਦੀ ਤਾਦਾਦ 21 ਪ੍ਰਤੀਸ਼ਤ ਹੈ। ਜੋ ਜੀਵਨ ਦੀ ਹੋਂਦ ਲਈ ਬਿਲਕੁਲ ਅਨੁਕੂਲ ਹੈ।

ਦੂਜੀ ਗੱਲ: ਵਾਯੂਮੰਡਲ ਦੀ ਬਣਤਰ ਕਰੋੜਾਂ ਸਾਲਾਂ ਤੋਂ ਚੱਲ ਰਹੀਆਂ ਰਸਾਇਣਕ ਕਿਰਿਆਵਾਂ ਦੇ ਬਾਵਜੂਦ ਉਹੀ ਹੈ ਜੋ ਜ਼ਿੰਦਗੀ ਲਈ ਅਨੁਕੂਲਤਮ ਹੈ। ਇਸ ਤਰ੍ਹਾਂ ਦੀਆਂ ਅਣਹੋਣੀਆਂ ਦੇ ਮੱਦੇ ਨਜ਼ਰ ਲਵਲਾਕ ਇਸ ਨਤੀਜੇ ਤੇ ਪਹੁੰਚਿਆ ਕਿ ਇਸ ਦੀ ਇੱਕੋ ਇੱਕ ਵਿਆਖਿਆ ਇਹ ਬਣਦੀ ਹੈ ਕਿ ਸਾਰਾ ਵਾਤਾਵਰਣ ਹਰ ਪਲ ਇੱਥੇ ਮੌਜੂਦ ਜੀਵਨ ਪ੍ਰਕਿਰਿਆਵਾਂ ਦੁਆਰਾ ਨਿਯੰਤਰਤ ਕੀਤਾ ਜਾ ਰਿਹਾ ਹੈ। ਧਰਤੀ ਉੱਪਰਲਾ ਤਮਾਮ ਜੀਵਨ, ਵਾਇਰਸ ਤੋਂ ਵੇਲ ਤੱਕ ਅਤੇ ਕਾਈ ਤੋਂ ਬੋਹੜ ਤੱਕ ਸਮੇਤ ਹਵਾ, ਪਾਣੀ, ਮਿੱਟੀ ਦੇ ਸਾਰਾ ਕੁਝ ਇੱਕ ਹੀ ਵੱਡੇ ਦਾਨਵ ਸਿਸਟਮ ਦਾ ਭਾਗ ਹੈ ਜਿਹੜਾ ਕਿ ਆਪਣੀ ਜ਼ਿੰਦਾ ਹੋਂਦ ਦੀ ਸਲਾਮਤੀ ਲਈ ਇਹਨਾਂ ਸਾਰਿਆਂ ਦੀ ਬਣਤਰ ਅਤੇ ਤਾਪਮਾਨ ਨੂੰ ਕਰੋੜਾਂ ਸਾਲਾਂ ਤੋਂ ਰੈਗੂਲੇਟ ਕਰ ਰਿਹਾ ਹੈ। ਇਸੇ ਦਾ ਨਾਂ ਗਾਯਾ ਹੈ।

ਜ਼ਿੰਦਗੀ ਦੀ ਸਲਾਮਤੀ ਲਈ ਅਨੁਕੂਲਤਮ ਹਾਲਾਤ ਬਰਕਰਾਰ ਰੱਖਣ ਵਿੱਚ ਗਾਯਾ ਇੱਕ ਅਜਿਹੇ ਗੁਣ ਦਾ ਮੁਜ਼ਾਹਰਾ ਕਰਦੀ ਹੈ, ਜਿਸ ਨੂੰ ਹੋਮਿਓਸਟੈਸਿਸ ਕਹਿੰਦੇ ਹਨ। ਹੋਮਿਓਸਟੈਸਿਸ ਤੋਂ ਭਾਵ ਬਰਕਰਾਰ ਰਹਿਣ ਦੀ ਕੁਵਤ ਹੁੰਦੀ ਹੈ। ਬਰਕਰਾਰ ਰਹਿਣ ਲਈ ਸਾਰੇ ਜਾਨਦਾਰ ਸਿਸਟਮ ਹੋਮਿਓਸਟੈਸਿਸ ਵਿੱਚ ਰਹਿੰਦੇ ਹਨ। ਸਾਡਾ ਸਰੀਰ ਇਸ ਦੀ ਇੱਕ ਮਿਸਾਲ ਹੈ। ਸਾਡਾ ਜਿਸਮ 98.4 ਡਿਗਰੀ ਫਾਰਨਹੀਟ ਤਾਪਮਾਨ ਬਰਕਰਾਰ ਰੱਖਦਾ ਹੈ। ਬਾਹਰ ਦਾ ਤਾਪਮਾਨ ਭਾਵੇਂ ਜੋ ਮਰਜੀ ਹੋਵੇ। ਜ਼ਿਆਦਾ ਗਰਮੀ ਵੇਲੇ ਸਰੀਰ ਪਸੀਨੇ ਨਾਲ ਆਪਣੇ ਆਪ ਨੂੰ ਠੰਢਾ ਕਰ ਲੈਂਦਾ ਹੈ ਅਤੇ ਜ਼ਿਆਦਾ ਸਰਦੀ ਵੇਲੇ ਕਾਂਬੇ ਨਾਲ ਹਰਕਤ ਵਿੱਚ ਆ ਕੇ ਸਰੀਰ ਆਪਣੇ ਆਪ ਨੂੰ ਗਰਮ ਕਰ ਲੈਂਦਾ ਹੈ। ਇਸੇ ਤਰ੍ਹਾਂ ਸਰੀਰ ਵਿੱਚ ਸਫੇਦ ਰਕਤਾਣੂਆਂ (WBC) ਦੀ ਮਾਤਰਾ, ਤੇਜ਼ਾਬ ਉੱਪਰ ਕੰਟਰੋਲ, ਲੂਣ ਦੀ ਮਾਤਰਾ, ਖੂਨ ਦੀ ਰਸਾਇਣਕ ਸੰਤੁਲਨ ਇਹ ਸਾਰੇ ਹੋਮਿਓਸਟੈਸਿਸ ਦੀਆਂ ਮਿਸਾਲਾਂ ਹਨ। ਇਸ ਤਰ੍ਹਾਂ ਦੀਆਂ ਨਿਯੰਤਰਣ ਕਿਰਿਆਵਾਂ ਸਿਰਫ਼ ਸਾਡੇ ਵਿੱਚ ਜਾਂ ਸਿਰਫ਼ ਜਾਨਦਾਰ ਚੀਜ਼ਾਂ ਵਿੱਚ ਹੀ ਨਹੀਂ ਮਿਲਦੀਆਂ ਸਗੋਂ Gaia ਵਿੱਚ ਵੀ ਇਹ ਹੋਮਿਓਸਟੈਸਿਸ ਦੀ ਪ੍ਰਕਿਰਿਆ ਬਹੁਤ ਪ੍ਰਫੁਲਿਤ ਹੋਈ ਹੈ।

ਅਜਿਹਾ ਪ੍ਰਤੀਤ ਹੁੰਦਾ ਹੈ ਕਿ GAIA ਗ੍ਰਹਿ ਪੱਧਰ ਦਾ ਹੋਮਿਓਸਟੈਸਿਸ ਕਈ ਤਰੀਕਿਆਂ ਨਾਲ ਰੱਖਦੀ ਹੈ। ਇਸ ਵਿੱਚ ਹਵਾ, ਪਾਣੀ, ਮਿੱਟੀ ਆਦਿ ਨੂੰ ਮੋਨੀਟਰ ਕਰਨਾ ਜਾਂ ਲੋੜ ਮੁਤਾਬਿਕ ਢਾਲਣਾ ਸ਼ਾਮਿਲ ਹੁੰਦਾ ਹੈ। GAIA ਦੇ ਹੋਮਿਓਸਟੈਸਿਸ ਮੈਕੇਨਿਜ਼ਮ ਦੀਆਂ ਕੁਝ ਮਿਸਾਲਾਂ ਨਾਲ ਇਸ ਦੇ ਰੈਗੂਲੇਟਰੀ ਸਿਸਟਮ ਨੂੰ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ।

**ਧਰਤੀ ਦੇ ਤਾਪਮਾਨ ਦੀ ਇਕਸਾਰਤਾ:-** ਭਾਵੇਂ ਕਿ ਧਰਤੀ ਉੱਪਰ ਜ਼ਿੰਦਗੀ ਜ਼ੀਰੋ ਡਿਗਰੀ ਤੋਂ ਹੇਠਾਂ ਅਤੇ ਬਹੁਤ ਗਰਮ ਪਾਣੀ ਦੇ ਚਸ਼ਮਿਆਂ ਵਿੱਚ ਵੀ ਪਨਪ ਸਕਦੀ ਹੈ ਪਰ ਫਿਰ ਵੀ ਜ਼ਿੰਦਗੀ ਲਈ ਅਨੁਕੂਲ ਤਾਪਮਾਨ 60% ਤੋਂ 100 ਡਿਗਰੀ ਫਾਰਨਹੀਟ ਤੱਕ ਹੁੰਦਾ ਹੈ। ਤਅਜੁਬ ਦੀ ਗੱਲ ਹੈ ਕਿ ਧਰਤੀ ਦੀ ਸਤਾ ਦੇ ਜ਼ਿਆਦਾ ਹਿੱਸੇ ਦਾ ਤਾਪਮਾਨ ਕਰੋੜਾਂ ਸਾਲਾਂ ਤੋਂ ਇਸੇ ਰੇਂਜ ਵਿੱਚ ਹੈ। ਸੂਰਜ ਤੋਂ ਆਉਣ ਵਾਲੀ ਗਰਮੀ ਵਿੱਚ ਹੁਣ ਤੱਕ 25% ਤੋਂ 30% ਤੱਕ ਦਾ ਵਾਧਾ ਹੋਣ ਦੇ ਬਾਅਦ ਵੀ ਧਰਤੀ ਦਾ ਤਾਪਮਾਨ ਓਨਾ ਹੀ ਹੈ। ਜੇਕਰ ਧਰਤੀ ਦੇ ਤਾਪਮਾਨ ਵਿੱਚ ਇਸ ਰੇਂਜ ਤੋਂ ਬਾਹਰ ਕੋਈ ਤਬਦੀਲੀ ਵਾਪਰ ਜਾਂਦੀ ਤਾਂ ਹੁਣ ਤੱਕ ਜ਼ਿੰਦਗੀ ਦਾ ਵਿਨਾਸ਼ ਹੋ ਜਾਣਾ ਸੀ। ਇਸ ਇਕਸਾਰਤਾ ਨੂੰ ਸਮਝਾਉਣ ਲਈ ਇੱਕ ਤਰ੍ਹਾਂ ਦੀ ਸਮੁੰਦਰੀ ਕਾਈ ਦਾ ਵਿਸ਼ੇਸ਼ ਰੋਲ ਲਵਲਾਕ ਦੀ ਕਿਤਾਬ ਵਿੱਚ ਚੰਗੀ ਤਰ੍ਹਾਂ ਦੱਸਿਆ ਗਿਆ ਹੈ।

**ਸਮੁੰਦਰਾਂ ਵਿੱਚ ਲੂਣ ਦੀ ਮਾਤਰਾ ਦਾ ਨਿਯੰਤਰਣ:-**

ਮੌਜੂਦਾ ਸਮੇਂ ਵਿੱਚ ਸਮੁੰਦਰਾਂ ਵਿੱਚ ਲੂਣ ਦੀ ਮਾਤਰਾ 3.4 ਪ੍ਰਤੀਸ਼ਤ ਹੈ। ਭੂ-ਵਿਗਿਆਨੀ ਦੱਸਦੇ ਹਨ ਕਿ ਇਹੀ ਮਾਤਰਾ ਕਰੋੜਾਂ ਸਾਲਾਂ ਤੋਂ ਨਿਯੰਤਰਣ ਵਿੱਚ ਹੈ ਭਾਵੇਂ ਕਿ ਦਰਿਆ ਹਰ ਸਾਲ ਸਮੁੰਦਰ ਵਿੱਚ ਲੱਖਾਂ ਟਨ ਲੂਣ ਸੁੱਟ ਰਹੇ ਹਨ। ਜੇਕਰ ਸਮੁੰਦਰੀ ਪਾਣੀ ਵਿੱਚ ਲੂਣ ਦੀ ਪ੍ਰਤੀਸ਼ਤਤਾ ਚਾਰ ਤੱਕ ਹੁੰਦੀ ਤਾਂ ਵੀ ਜ਼ਿੰਦਗੀ ਹੋਰ ਤਰ੍ਹਾਂ ਦੀ ਹੋਣੀ ਸੀ ਅਤੇ ਜੇਕਰ ਸਮੁੰਦਰਾਂ ਵਿੱਚ ਲੂਣ ਦੀ ਮਾਤਰਾ 6 ਫੀਸਦੀ ਹੋ ਜਾਵੇ (ਭਾਵੇਂ ਕੁਝ ਮਿੰਟਾਂ ਵਾਸਤੇ ਹੀ) ਤਾਂ ਸਾਰਾ ਸਮੁੰਦਰੀ ਜੀਵਨ



ਨਸ਼ਟ ਹੋ ਜਾਵੇਗਾ ਕਿਉਂਕਿ ਖਾਰੇਪਣ ਦੀ ਇਸ ਮਾਤਰਾ ਤੇ ਸੈੱਲ ਕੰਧ ਬਿਖਰ ਜਾਂਦੀ ਹੈ। ਇਸਰਾਈਲ ਦੇ ਕੋਲ ਮੁਰਦਾ ਸਾਗਰ (Dead Sea) ਵਿੱਚ ਖਾਰੇਪਣ ਦੀ ਮਾਤਰਾ ਜ਼ਿਆਦਾ ਹੋਣ ਕਰਕੇ ਇਸ ਵਿੱਚ ਇੱਕ ਵੀ ਜਿਉਂਦੀ ਸ਼ੈਅ ਨਹੀਂ ਹੈ। ਇਸੇ ਲਈ ਇਸ ਨੂੰ ਮੁਰਦਾ ਸਾਗਰ ਕਹਿੰਦੇ ਹਨ। ਖਾਰੇਪਣ ਦੀ ਇੱਕ ਖਾਸ ਮਿਕਦਾਰ ਨੂੰ ਵੀ ਸਮੁੰਦਰੀ ਜੀਵਨ ਹੀ ਕੰਟਰੋਲ ਵਿੱਚ ਰੱਖਦਾ ਹੈ।

**ਵਾਯੂਮੰਡਲ ਵਿੱਚ ਆਕਸੀਜਨ ਦੀ ਮਾਤਰਾ:-**

ਸਾਡੇ ਵਾਯੂਮੰਡਲ ਵਿੱਚ ਆਕਸੀਜਨ ਦੀ ਮਾਤਰਾ 21% ਹੈ। ਥੋੜ੍ਹੀ ਜਿੰਨੀ ਘੱਟ ਮਾਤਰਾ ਉੱਪਰ ਕੀੜੇ ਮਕੌੜਿਆਂ ਤੇ ਵੱਡੇ ਜੀਵ ਜੰਤੂਆਂ ਨੂੰ ਜਿਉਣ ਜਿੰਨੀ ਊਰਜਾ ਨਹੀਂ ਮਿਲੇਗੀ। ਇਸ ਦੇ ਉਲਟ ਆਕਸੀਜਨ ਦੀ ਥੋੜ੍ਹੀ ਜਿੰਨੀ ਮਾਤਰਾ ਵਧਣ ਨਾਲ ਗਿੱਲੀਆਂ ਲੱਕੜਾਂ ਵੀ ਬਲਣ ਲੱਗ ਪੈਣਗੀਆਂ। ਕਿਸੇ ਕਾਰਨ ਜੰਗਲਾਂ ਵਿੱਚ ਲੱਗੀ ਅੱਗ ਉਦੋਂ ਤੱਕ ਬਲਦੀ ਰਹੇਗੀ ਜਦੋਂ ਤੱਕ ਸਾਰੀ ਬਨਸਪਤੀ ਖਤਮ ਨਹੀਂ ਹੋ ਜਾਵੇਗੀ। ਆਕਸੀਜਨ ਤੇ ਕਾਰਬਨਡਾਈਆਕਸਾਈਡ ਦੇ ਚੱਕਰ ਨੂੰ ਵੀ ਜ਼ਿੰਦਗੀ ਹੀ ਨਿਯੰਤਰਣ ਵਿੱਚ ਰੱਖਦੀ ਹੈ।

**ਵਾਯੂਮੰਡਲ ਵਿੱਚ ਅਮੋਨੀਆ ਦੀ ਲੋੜੀਂਦੀ ਮਾਤਰਾ:-**

ਸਲਫ਼ਰ, ਨਾਈਟ੍ਰੋਜਨ ਤੇ ਆਕਸੀਜਨ ਦੀ ਕੁਦਰਤੀ ਰਸਾਇਣਕ ਕਿਰਿਆ ਨਾਲ ਵਾਯੂਮੰਡਲ ਵਿੱਚ ਗੰਧਕ ਤੇ ਸ਼ੋਰੇ ਦੇ ਬਹੁਤ ਤੇਜ਼ ਤੇਜ਼ਾਬ ਪੈਦਾ ਹੁੰਦੇ ਹਨ। ਇਹਨਾਂ ਨੂੰ ਨਿਊਟ੍ਰਲ ਕਰਨ ਲਈ ਅਮੋਨੀਆਂ ਦੀ ਬਿਲਕੁਲ ਅਨੁਕੂਲ ਮਾਤਰਾ ਹੈ। ਇਸੇ ਕਰਕੇ ਪਾਣੀ ਮਿੱਟੀ ਵਿੱਚ ਇੰਨਾ ਕੁ ਹੀ ਤੇਜ਼ਾਬੀਪਣ ਹੁੰਦਾ ਹੈ ਜਿੰਨਾ ਕਿ ਜ਼ਿੰਦਗੀ ਦੀ ਸਲਾਮਤੀ ਲਈ ਚਾਹੀਦਾ ਹੈ।

**ਵਾਯੂਮੰਡਲ ਵਿੱਚ ਓਜ਼ੋਨ ਦੀ ਮਾਤਰਾ:-**

ਵਾਯੂਮੰਡਲ ਦੀਆਂ ਉੱਪਰਲੀਆਂ ਤਹਿਆਂ ਵਿਚਲੀ ਓਜ਼ੋਨ ਪਰਤ ਸੂਰਜ ਦੀਆਂ ਪਰਾ ਬੈਂਗਣੀ ਕਿਰਨਾਂ ਨੂੰ ਆਪਣੇ ਵਿੱਚ ਜਜ਼ਬ ਕਰ ਲੈਂਦੀ ਹੈ। ਓਜ਼ੋਨ ਦੀ ਇਸ ਪਰਤ ਤੋਂ ਬਿਨਾਂ ਧਰਤੀ ਉੱਪਰ ਜ਼ਿੰਦਗੀ ਨਾਮੁਮਕਿਨ ਹੈ ਕਿਉਂਕਿ ਸੂਰਜ ਤੋਂ ਆਉਣ ਵਾਲੀਆਂ ਪਰਾਬੈਂਗਣੀ ਕਿਰਨਾਂ ਸੈੱਲਾਂ ਦੇ ਡੀ.ਐੱਨ.ਏ ਵਾਸਤੇ ਬਹੁਤ ਘਾਤਕ ਹੁੰਦੀਆਂ ਹਨ ਓਜ਼ੋਨ ਵੀ ਵਾਯੂਮੰਡਲੀ ਆਕਸੀਜਨ ਤੋਂ ਬਣਦੀ ਹੈ।

ਇਹਨਾਂ ਸਾਰੇ ਕੰਟਰੋਲ ਮੈਕੇਨਿਜ਼ਮ ਨੂੰ ਚਲਾਉਣ ਲਈ ਜੀਵਨ ਦਾ ਕੇਂਦਰੀ ਰੋਲ ਹੈ। ਇਹਨਾ ਤੇ ਹੋਰ ਬਹੁਤ ਸਾਰੇ ਹੋਮਿਓਸਟੈਸਿਸ ਵਰਤਾਰਿਆਂ ਤੋਂ ਲਵਲਾਕ ਨੇ ਇਹ ਨਤੀਜਾ ਕੱਢਿਆ ਕਿ ਧਰਤੀ ਦੀਆਂ ਮੌਸਮੀ ਤੇ ਰਸਾਇਣਕ ਖੂਬੀਆਂ ਜ਼ਿੰਦਗੀ ਦੇ ਸਹੀ ਸਲਾਮਤ ਰਹਿਣ ਦੀਆਂ ਜਾਮਨ ਹਨ ਅਤੇ ਖੂਬਸੂਰਤੀ ਇਹ ਕਿ ਜ਼ਿੰਦਗੀ ਆਪਣੀ ਇਸ ਲੀਲਾ ਵਿੱਚ ਸ਼ਾਮਲ ਹੈ।

**ਮਨੁੱਖ ਦਾ ਰੋਲ:-** ਮੌਜੂਦਾ ਦੌਰ ਵਿੱਚ ਮਨੁੱਖ ਕਿਵੇਂ ਇਹਨਾਂ ਸਾਰੇ ਕੰਟਰੋਲ ਮੈਕੇਨਿਜ਼ਮਾਂ ਨਾਲ ਛੇੜ ਛਾੜ ਕਰ ਰਿਹਾ ਹੈ, ਉਸ ਤੋਂ ਇਹ ਅੰਦਾਜ਼ਾ ਲਾਉਣਾ ਔਖਾ ਨਹੀਂ ਕਿ ਮਨੁੱਖ ਵਾਸਤੇ ਗਾਯਾ ਦਾ ਇੱਕ ਭਿਆਨਕ ਰੂਪ ਵੀ ਹੈ। ਸਤਾ ਸਮੁੰਦਰ ਦਾ ਚੜ੍ਹਨਾ, ਮੌਸਮਾਂ ਦੀ ਤਬਦੀਲੀ, ਪਾਣੀ, ਹਵਾ, ਮਿੱਟੀ ਦਾ ਜ਼ਹਿਰੀ ਹੋਣਾ, ਇਹ ਸਭ ਗਾਯਾ ਦੇ ਭਿਆਨਕ ਰੂਪ ਦੀਆਂ ਨਿਸ਼ਾਨੀਆਂ ਹੀ ਹਨ। ਲਵਲਾਕ ਤਾਂ ਇੱਥੋਂ ਤੱਕ ਵੀ ਕਹਿੰਦਾ ਹੈ ਕਿ ਪਲੀਤਾ ਲੱਗਾ ਚੁੱਕਾ ਹੈ, ਵਿਸਫੋਟ ਦੀ ਇੰਤਜ਼ਾਰ ਹੈ। ਧਰਤੀ ਦੇ ਬਹੁਤ ਸਾਰੇ ਸਿਸਟਮ ਤਹਿਸ ਨਹਿਸ ਹੋਣੇ ਹੀ ਹਨ। ਧਰਤੀ ਦੀ ਸਮੁੱਚੀ ਜ਼ਿੰਦਗੀ ਨੂੰ ਕੁਝ ਨਹੀਂ ਹੋਵੇਗਾ ਪਰ ਮਨੁੱਖ ਵਾਸਤੇ ਸਭ ਅੱਛਾ ਨਹੀਂ ਹੈ। 94171-47137

**ਨੋਟ:- ਇਸ ਸਿਧਾਂਤ ਨੂੰ ਚੰਗੀ ਤਰ੍ਹਾਂ ਸਮਝਣ ਲਈ ਲਵਲਾਕ ਦੀਆਂ ਹੇਠ ਲਿਖੀਆਂ ਪੁਸਤਕਾਂ ਜਰੂਰ ਪੜ੍ਹਣੀਆਂ ਚਾਹੀਦੀਆਂ ਹਨ:**


* **Lovelock, J. GAIA : A New Look at like on Earth (Oxford Uni. Press- 1979.)**
* **Lovelock, J. Ages of GAIA OXFORD UNI. PRESS - 1988.**
* **Lovelock, J. The Revenge of GAIA: Why the Earth in Fighting Back- And how Can we save Humanity (2006).**
* **Lovelock, J. The Vanishing Face of GAIA: A Final Warning 2009 ALLEN LANE**


## ਇਕਾਈਆਂ ਲਈ ਸਹਾਇਤਾ

**ਇਕਾਈ ਅਬੋਹਰ**

| | |
|---|---|
| 1. ਚੰਦਰ ਸ਼ੇਖਰ ਅਬੋਹਰ | 1100 |
| (ਮਾਤਾ ਭਗਵਾਨੋ ਦੇਵੀ ਦੀ ਯਾਦ 'ਚ) | |

**ਭਾਈ ਰੂਪਾ**

| | |
|---|---|
| 1. ਜਸਪਾਲ ਸਿੰਘ (ਸੰਦੀਪ ਜਵੈਲਰਜ਼) | 1000 |
| (ਪੋਤਰੇ ਹੁਨਰਵੀਰ ਦੇ ਜਨਮਦਿਨ ਤੇ) | |
| 2. ਮਾਸਟਰ ਨਿਰਭੈ ਸਿੰਘ ਭਾਈ ਰੂਪਾ | 500 |
| (ਬੇਟੀ ਦੀ ਸ਼ਾਦੀ ਤੇ) | |

**ਮੁਕਤਸਰ-ਲੱਖੇਵਾਲੀ**

| | |
|---|---|
| 1. ਰਾਮ ਸਵਰਨ ਲੱਖੇਵਾਲੀ | 1000 |
| (ਮਾਤਾ ਗੁਰਬਚਨ ਕੌਰ ਦੀ ਯਾਦ 'ਚ) | |
| 2. ਮਾਸਟਰ ਜੀਵਨ ਸਿੰਘ, ਮੁਕਤਸਰ | 500 |
| (ਬੱਚੇ ਅਮੋਲ ਦੇ ਜਨਮ ਦੀ ਖੁਸ਼ੀ 'ਚ) | |

**ਸ਼ੋਕ ਸੰਦੇਸ਼**

ਚੋਹਲਾ ਸਾਹਿਬ ਇਕਾਈ ਦੇ ਮੈਂਬਰ ਸੁਖਵਿੰਦਰ ਸਿੰਘ ਖਾਰਾ ਦੀ ਜੀਵਨ ਸਾਥਣ ਪ੍ਰੀਤਮ ਕੌਰ, ਬੇਟੇ ਗੁਰਜੰਟ ਸਿੰਘ ਤੇ ਭਰਾ ਸੁਰਜੀਤ ਸਿੰਘ ਦੀ ਬੇਵਕਤੀ ਮੌਤ ਦੁੱਖ ਦਾ ਇਜ਼ਹਾਰ ਕਰਦੇ ਹੋਏ ਪਰਿਵਾਰ ਦੇ ਗ਼ਮ 'ਚ ਸ਼ਰੀਕ ਹੁੰਦੇ ਹਾਂ ...ਅਦਾਰਾ

# ਤਾਰਿਆਂ ਤੋਂ ਕੈਲੰਡਰ ਤੱਕ

ਹਰਚੰਦ ਭਿੰਡਰ



ਪਦਾਰਥ ਹਮੇਸ਼ਾ ਤੋਂ ਪੁਲਾੜ ਵਿੱਚ ਮੌਜੂਦ ਹੈ ਤੇ ਤਬਦੀਲ ਹੁੰਦਾ ਰਹਿੰਦਾ ਹੈ। ਪਦਾਰਥ ਵਿੱਚ ਭੌਤਿਕ, ਰਸਾਇਣਕ, ਜੈਵਿਕ ਆਦਿਕ ਤਬਦੀਲੀਆਂ ਵਾਪਰਦੀਆਂ ਹਨ। ਇਹ ਤਬਦੀਲੀਆਂ ਹੀ ਸਮੇਂ ਦੀਆਂ ਸੂਚਕ ਹਨ। ਆਓ ਦੇਖੀਏ ਇਹ ਕਿਵੇਂ ਵਾਪਰਦਾ ਹੈ। ਪਹਿਲਾਂ ਭੌਤਿਕ ਤਬਦੀਲੀ ਦੀ ਗੱਲ ਕਰਦੇ ਹਾਂ, ਪੁਰਾਣੇ ਸਮਿਆਂ ਤੋਂ ਲੈਕੇ ਹੁਣ ਤਕ ਅਸੀਂ ਸੂਰਜੀ ਧੁੱਪ ਨਾਲ ਵਸਤੂਆ ਦੇ ਬਣਦੇ ਪ੍ਰਛਾਵਿਆਂ ਤੋਂ ਸਮੇਂ ਦਾ ਅੰਦਾਜਾ ਲਾਉਂਦੇ ਆ ਰਹੇ ਹਾਂ। ਇਹ ਧਰਤੀ ਦੇ ਆਪਣੇ ਧੁਰੇ ਦੁਆਲੇ ਅਤੇ ਸੂਰਜ ਦੁਆਲੇ ਘੁੰਮਣ ਕਾਰਣ ਹੁੰਦਾ ਹੈ। ਇਹ ਇਕ ਭੌਤਿਕ ਤਬਦੀਲੀ ਹੈ। ਜਦ ਅਸੀਂ ਕਿਸੇ ਵਸਤੂ ਦੀ ਉਮਰ ਦੇਖਦੇ ਹਾਂ ਤਾਂ ਅਸੀਂ ਉਸ ਦੀ ਰਸਾਇਣਕ ਤਬਦੀਲੀ ਰਾਹੀਂ ਨੋਟ ਕਰਦੇ ਹਾਂ। ਜਿਵੇਂ ਧਰਤੀ ਵਿੱਚੋਂ ਪ੍ਰਾਪਤ ਹੋਏ ਪਥਰਾਟਾਂ ਦੀ ਪੁਰਾਤਨਤਾ ਬਾਰੇ ਉਸ ਵਿੱਚ ਆਈ ਰਸਾਇਣਿਕ ਤਬਦੀਲੀ ਤੋਂ ਜਾਣਿਆ ਜਾਂਦਾ ਹੈ। ਇਸੇ ਤਰ ਾਂ ਹੀ ਮੁੱਢਲੇ ਜੀਵਾਂ ਤੋਂ ਲੈ ਕੇ ਆਧੁਨਿਕ ਮਨੁੱਖ ਤੱਕ ਵਾਪਰੀ ਜੈਵਿਕ ਤਬਦੀਲੀ ਰਾਹੀਂ ਵੀ ਸਮੇਂ ਨੂੰ ਜਾਣਿਆ ਜਾਂਦਾ ਹੈ।

ਸਮੇਂ ਨੂੰ ਵਾਚਣਾ ਮਨੁੱਖ ਦੀ ਹਮੇਸ਼ਾਂ ਤੋਂ ਹੀ ਲੋੜ ਰਹੀ ਹੈ। ਉਹ ਇਸ ਦੇ ਮੁਤਾਬਕ ਹੀ ਆਪਣੀਆਂ ਜਰੂਰਤਾਂ ਦੀ ਪੂਰਤੀ ਕਰਦਾ ਰਿਹਾ ਹੈ। ਮੁਢਲੇ ਦੌਰ ਵਿੱਚ ਉਹ ਦਿਨ ਸਮੇਂ ਦੂਜੇ ਜਾਨਵਰਾਂ ਵਾਂਗ ਭੋਜਨ ਦੀ ਭਾਲ ਕਰਦਾ ਤੇ ਰਾਤ ਆਉਣ ਸਮੇਂ ਉਹ ਸੁਰੱਖਿਅਤ ਥਾਂ ਤੇ ਆਰਾਮ ਕਰਦਾ। ਜਿਵੇਂ ਜਿਵੇਂ ਉਹ ਵਿਕਸਤ ਹੁੰਦਾ ਗਿਆ ਉਹ ਸਮੇਂ ਨੂੰ ਮਾਪਣ ਦੇ ਤਰੀਕੇ ਵੀ ਵਿਕਸਤ ਕਰਨ ਲੱਗਿਆ। ਦਿਨ ਦਾ ਸਬੰਧ ਸੂਰਜ ਨਾਲ ਹੋਣ ਕਾਰਣ ਮਨੁੱਖ ਨੇ ਸੂਰਜ ਦੀ ਗਤੀਵਿਧੀ ਦੇ ਆਧਾਰ ਤੇ ਇਸ ਨੂੰ ਜਾਣਿਆ। ਸੂਰਜ ਦੇ ਚੜ੍ਹਨ ਤੋਂ ਲੈਕੇ ਛਿਪਣ ਤੱਕ ਦੇ ਸਮੇਂ ਨੂੰ ਦਿਨ ਅਤੇ ਸੂਰਜ ਦੇ ਛਿਪਣ ਤੋਂ ਲੈ ਕੇ ਸੂਰਜ ਦੇ ਚੜ੍ਹਨ ਤੱਕ ਨੂੰ ਰਾਤ ਕਿਹਾ ਜਾਣ ਲੱਗਾ। ਅੱਗੇ ਦਿਨ ਦੇ ਚੜ੍ਹਨ ਤੋਂ ਲੈ ਕੇ ਸੂਰਜ ਦੇ ਛਿੱਪਣ ਤੱਕ ਸਮੇਂ ਨੂੰ ਤਿੰਨ ਹਿੱਸਿਆਂ ਵਿੱਚ ਜਿਵੇਂ ਸਵੇਰ, ਦੁਪਿਹਰ ਤੇ ਸ਼ਾਮ ਇਸੇ ਤਰਾਂ ਰਾਤ,ਅੱਧੀ ਰਾਤ ਤੇ ਤੜਕਾ ਵਗੈਰਾਂ ਵਿੱਚ ਵੰਡਿਆ। ਫਿਰ ਚੰਦਰਮਾ ਦੇ ਹਿਸਾਬ ਨਾਲ 28 ਦਿਨਾਂ ਦਾ ਮਹੀਨਾ ਤੇ ਅੱਗੇ ਰੁੱਤਾਂ ਸੰਬੰਧੀ ਤਾਰਿਆਂ ਦੀ ਪਹਿਚਾਣ ਕਰਕੇ ਪੂਰੇ ਰੁੱਤਾਂ ਦੇ ਚੱਕਰ ਨੂੰ ਜਾਣਿਆ। ਇਸ ਦੇ ਨਾਲ ਹੀ ਉਹ ਆਪਣੀਆਂ ਲੋੜਾਂ ਦੀ ਪੂਰਤੀ ਲਈ ਆਉਣ ਵਾਲੇ ਸਮੇਂ ਬਾਰੇ ਜਾਨਣ ਦੀ ਕੋਸਿਸ਼ ਕਰਦਾ।

ਦਿਨਾਂ ਤੋਂ ਅੱਗੇ ਰੁੱਤਾਂ ਦੀ ਤਬਦੀਲੀ ਨੇ ਉਸ ਨੂੰ ਸਮੇਂ ਬਾਰੇ ਜਾਨਣ ਦੀ ਹੋਰ ਉਤਸੁਕਤਾ ਪੈਦਾ ਕੀਤੀ। ਉਸ ਨੇ ਦੇਖਿਆ ਕਿ ਇਹ ਇਕ ਵਿਸ਼ੇਸ ਸਮੇਂ ਬਾਅਦ ਫਿਰ ਗਰਮੀ, ਵਰਖਾ, ਸਰਦੀ, ਪੱਤਝੜ ਅਤੇ ਬਸੰਤ ਵਗੈਰਾ ਦਾ ਮੌਸਮ ਆਉਂਦਾ। ਇਸ ਬਾਰੇ ਜਾਨਣ ਲਈ ਉਸ ਨੇ ਆਕਾਸ਼ ਵਿਚਲੇ ਤਾਰਿਆਂ ਦਾ ਆਸਰਾ ਲਿਆ ਜਿਸ ਤੋਂ ਨਛੱਤਰ ਪ੍ਰਣਾਲੀ ਹੋਂਦ ਵਿੱਚ ਆਈ। ਨਛੱਤਰ ਦਾ ਅਰਥ ਤਾਰਾ ਹੁੰਦਾ ਹੈ, ਇਥੇ ਤਾਰਿਆਂ ਦੇ ਸਮੂਹ ਨੂੰ ਨਛੱਤਰ ਕਿਹਾ ਜਾਂਦਾ ਹੈ। ਇਸ ਮੁਤਾਬਿਕ ਸਮੇਂ ਨੂੰ 27 ਜਾਂ 28 ਨਛੱਤਰਾਂ ਵਿੱਚ ਵੰਡਿਆ। ਇਹ ਚੰਦਰਮਾ ਦੀ ਆਕਾਸ਼ ਵਿਚਲੀ ਗਤੀ ਸੀ। ਚੰਦਰਮਾ ਸਾਨੂੰ ਧਰਤੀ ਤੋਂ ਜਿਸ ਖਾਸ ਤਾਰੇ ਕੋਲ ਚੜ੍ਹ ਦਾ ਦਿਖਾਈ ਦਿੰਦਾ ਉਸ ਦੇ ਨਾਮ ਨਾਲ ਹੀ ਦਿਨ ਦਾ ਨਾਮ ਹੁੰਦਾ। ਪੁਰਾਣੀਆ ਸੱਭਿਆਤਾਵਾਂ ਵਿੱਚ ਤੇ ਭਾਰਤ ਵਿੱਚ ਵੀ ਇਹੀ ਪ੍ਰਣਾਲੀ ਚਾਲੂ ਸੀ। ਇਸ ਨੂੰ ਅੱਗੇ ਰੁੱਤਾਂ ਨਾਲ ਜੋੜਿਆ ਤਾਂ ਇਹ 12 ਮਹੀਨਿਆਂ ਦਾ ਸਮਾਂ ਬਣਿਆ। ਪਰ ਬੇਬੀਲੋਨ ਵਾਸੀਆਂ( ਇਰਾਕ) ਨੇ ਸਮੇਂ ਦਾ ਹਿਸਾਬ ਰੱਖਣ ਲਈ ਧਰਤੀ ਨੂੰ ਖੜਾ ਮੰਨ ਕੇ ਸੂਰਜ ਦੇ ਆਕਾਸ਼ ਵਿੱਚਲੇ ਰਸਤੇ ਤੇ ਚਲਦੇ ਹੋਇਆਂ ਧਰਤੀ ਦੇ ਦੁਆਲੇ ਘੁਮਦੇ ਦਰਸਾਇਆ ਤੇ ਇਸ ਚੱਕਰ ਨੂੰ 12 ਹਿੱਸਿਆਂ ਵਿੱਚ ਵੰਡਿਆ। ਹਰੇਕ ਹਿੱਸੇ ਦਾ ਨਾਮ ਅਕਾਸ਼ ਵਿੱਚਲੇ ਉਸ ਹਿੱਸੇ ਦੇ ਤਾਰਿਆਂ ਦੀ ਸ਼ਕਲ ਜਿਸ ਵਸਤੂ ਨਾਲ ਮਿਲਦੀ ਸੀ ਖਾਸ ਤੌਰ ਤੇ ਜਾਨਵਰਾਂ ਨਾਲ, ਬੇਬੀਲੋਨ ਦੇ ਲੋਕਾਂ ਨੇ ਉਹ ਨਾਮ ਰੱਖ ਦਿੱਤਾ ਜਿਸ ਨੂੰ ਰਾਸ਼ੀ ਕਿਹਾ ਜਾਣ ਲੱਗਾ। ਇਸ ਤਰਾਂ 12 ਰਾਸ਼ੀਆਂ ਦੇ ਭਾਰਤੀ ਨਾਮ, ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨਿਆ, ਤੁਲਾ, ਬ੍ਰਿਸ਼ਚਕ, ਧਨ, ਕੁੰਭ ਅਤੇ ਮੀਨ ਹਨ। ਸੂਰਜ ਚੜਨ ਸਮੇਂ ਜਿਹੜੀ ਰਾਸ਼ੀ ਦੇ ਤਾਰੇ ਪੂਰਬ ਵਿੱਚ ਦਿਖਾਈ ਦਿੰਦੇ ਉਸ ਰਾਸ਼ੀ ਦਾ ਨਾਮ ਉਨ ਾਂ ਦੇ ਆਧਾਰ ਤੇ ਹੁੰਦਾ। ਇਸ ਵਿੱਚ ਮਹੀਨੇ ਦੀ ਸ਼ੁਰੂਅਤ ਜਿਸ ਨੂੰ ਪੰਜਾਬੀ ਵਿੱਚ ਸੰਗਰਾਂਦ ਕਹਿੰਦੇ ਹਾਂ ਸੂਰਜ ਦੇ ਨਵੀਂ ਰਾਸ਼ੀ ਵਿੱਚ ਦਾਖਲ ਹੋਣ ਤੇ ਹੁੰਦੀ ਹੈ। ਇਸ ਤਰਾਂ 12 ਮਹੀਨੇ ਹੋਂਦ ਵਿੱਚ ਆਏ।

ਇਸ ਤੋਂ ਅੱਗੇ ਜਦ ਇਹ ਪਤਾ ਲੱਗਿਆ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੋਈ ਇਕ ਚੱਕਰ 365 ਦਿਨਾਂ ਵਿੱਚ ਪੂਰਾ ਕਰਦੀ ਹੈ ਤਾਂ ਇਸ ਪੂਰੇ ਚੱਕਰ ਨੂੰ ਸਾਲ ਦਾ ਨਾਮ ਦਿੱਤਾ ਗਿਆ ਤੇ ਇਸ ਦੇ 12 ਹਿੱਸੇ ਕਰਕੇ ਮਹੀਨੇ ਬਣਾਏ ਗਏ ਤੇ ਮਹੀਨਿਆਂ ਤੋਂ ਅੱਗੇ ਹਫਤੇ, ਉਸ ਤੋਂ ਬਾਅਦ ਦਿਨ। ਇਸ ਤਰ੍ਹਾਂ ਸਮੇਂ ਦੀਆਂ ਇਕਾਈਆ ਦੀ ਹੋਂਦ ਹੋਈ ਤੇ ਅੱਗੇ ਤੋ ਸਮੇਂ ਦੀ ਮਿਣਤੀ ਇਹਨਾਂ ਇਕਾਈਆਂ ਨਾਲ ਹੋਣ ਲੱਗੀ। ਇਸ ਤੋਂ ਬਾਅਦ ਅਲੱਗ ਅਲੱਗ ਸੰਮਤ ਰਾਜਿਆਂ ਤੇ ਧਰਮ ਗੁਰੂਆਂ ਦੇ ਨਾਮ ਤੇ ਚੱਲ ਪਏ ਜਿਵੇਂ, ਈਸਵੀ, ਹਿਜ਼ਰੀ, ਸਾਕਾ ਬ੍ਰਿਕਰਮੀ ਤੇ ਨਾਨਕਸ਼ਾਹੀ ਆਦਿ। ਸਮੇਂ ਸਮੇਂ ਨਵੀਂ ਜਾਣਕਾਰੀ ਮੁਤਾਬਿਕ ਜਰੂਰਤ ਅਨੁਸਾਰ ਇਹਨਾਂ ਨੇ ਆਪੋ ਆਪਣੇ ਕਲੰਡਰ ਜਾਂ ਜੰਤਰੀਆਂ ਤਿਆਰ ਕੀਤੀਆਂ ਹਨ। ਭਾਰਤ ਵਿੱਚ ਮੁੱਖ ਤੌਰ ਤੇ ਬਿਕਰਮੀ ਤੇ ਸਾਕਾ ਸੰਮਤ ਚਲਦੇ ਹਨ।

ਬਿਕਰਮੀ ਕੈਲੰਡਰ ਚੰਦਰਮਾ ਅਤੇ ਸੂਰਜ ਤੇ ਆਧਾਰਤ ਹੈ। ਇਸ ਸੰਮਤ ਦੀ ਸ਼ੁਰੂਆਤ 57 ਈਸਵੀ ਪੂਰਵ ਰਾਜਾ ਵਿਕ੍ਰਮਾ ਦਿਤ ਪਹਿਲੇ ਦੇ ਨਾਮ ਤੇ ਹੋਈ ਹੈ। ਇਸ ਦਾ ਪਹਿਲਾ ਮਹੀਨਾ ਚੇਤ ਹੈ। ਦਰਅਸਲ ਪੂਰਨਮਾਸ਼ੀ ਨੂੰ ਚੰਦਰਮਾ ਜਿਸ ਨਛੱਤਰ ਵਿੱਚ ਹੁੰਦਾ ਹੈ। ਉਸ ਮਹੀਨੇ ਦਾ ਨਾਮ ਉਸ ਨਛੱਤਰ ਦੇ ਨਾਮ ਤੇ ਹੁੰਦਾ ਹੈ। ਚੰਦਰ ਮਹੀਨੇ ਵਿੱਚ ਇਕ ਨਿਯਮ ਇਹ ਹੈ ਕਿ ਜਿਸ ਮਹੀਨੇ ਵਿੱਚ ਸੰਗਰਾਂਦ ਹੋਵੇ ਉਸ ਨੂੰ ਮਹੀਨੇ ਦਾ ਨਾਮ ਦਿਤਾ ਜਾਵੇ। ਜੇ ਕਰ ਕਿਸੀ ਚੰਦਰ ਮਹੀਨੇ ਵਿੱਚ ਸੰਗਰਾਂਦ ਨਾ ਹੋਵੇ ਉਸ ਨੂੰ ਬੇਨਾਮ ਜਾਂ ਅਧਿਕ ਮਹੀਨਾ ਮੰਨਿਆ ਜਾਵੇ। ਜੇਕਰ ਕਿਸੀ ਚੰਦਰ ਮਹੀਨੇ ਵਿੱਚ ਦੋ ਸੰਗਾਰਾਂਦਾਂ ਆ ਜਾਣ ਤਾਂ ਮਹੀਨਾ ਪਹਿਲੀ ਸੰਗਰਾਂਦ ਦੇ ਆਧਾਰਤ ਹੁੰਦਾ ਹੈ ਤੇ ਦੂਜੀ ਸੰਗਰਾਂਦ ਦਾ ਮਹੀਨਾ ਅਲੋਪ ਹੋ ਜਾਂਦਾ ਹੈ ਇਸ ਖ਼ੇਯ ਮਹੀਨਾ ਕਿਹਾ ਜਾਂਦਾ ਹੈ। ਇਸ ਕੈਲੰਡਰ ਮੁਤਾਬਿਕ ਤਾਰੀਕ ਦਾ ਆਰੰਭ ਚੇਤ ਮਹੀਨੇ ਦੀ ਮੱਸਿਆ ਤੋਂ ਬਾਅਦ ਸੂਰਜ ਦੇ ਚੜ੍ਹਨ ਨਾਲ ਹੁੰਦਾ ਹੈ। ਮੱਸਿਆ ਦੇ ਦਿਨ ਸੂਰਜ ਤੇ ਚੰਦਰਮਾ ਇਕ ਸਾਥ ਹੁੰਦੇ ਹਨ। ਸੂਰਜ ਤੇ ਚੰਦਰਮਾ ਵਿੱਚ 12 ਅੰਸ਼ ਦਾ ਫਰਕ ਹੋਣ ਤੇ ਇਕ ਤਾਰੀਕ ਹੁੰਦੀ ਹੈ ਅਤੇ 24 ਅੰਸ਼ ਦਾ ਅੰਤਰ ਹੋਣ ਤੇ ਦੂਜ ਹੋ ਜਾਂਦੀ ਹੈ। ਪਰ ਇਹ ਸਦਾ ਇਸ ਤਰ੍ਹਾਂ ਨਹੀਂ ਹੁੰਦਾ। ਕਦੇ ਇਹ ਤਾਰੀਕ 19 ਘੰਟੇ ਤੇ ਕਦੇ 26 ਘੰਟੇ ਦੀ ਹੁੰਦੀ ਹੈ। ਕਿਉਂਕਿ ਚੰਦਰਮਾ ਦੀ ਆਕਾਸ਼ੀ ਗਤੀ ਇਕਸਾਰ ਨਹੀਂ। ਇਸ ਤਰਾਂ ਹਰੇਕ ਤਾਰੀਕ ਸੂਰਜ ਦੇ ਚੜ੍ਹ ਨ ਸਮੇਂ ਨਹੀਂ ਸ਼ੁਰੂ ਨਹੀਂ ਹੁੰਦੀ। ਪਰ ਭਾਰਤੀ ਪੰਚਾਂਗ ਦੇ ਅਨੁਸਾਰ ਸੂਰਜ ਉਦੇ ਦੇ ਸਮੇਂ ਜੋ ਤਾਰੀਕ ਚਲ ਰਹੀ ਹੁੰਦੀ ਹੈ ਉਸ ਦਿਨ ਦੀ ਉਹੀ ਤਿਥਿ ਮੰਨੀ ਜਾਂਦੀ ਹੈ। ਚਾਹੇ ਉਹ ਸੂਰਜ ਦੇ ਨਿਕਲਣ ਤੋਂ ਬਆਦ ਤਰੁੰਤ ਸਮਾਪਤ ਹੋ ਜਾਵੇ। ਇਸ ਤਰਾਂ ਕਈ ਵਾਰ ਛੋਟੇ ਸਮੇਂ ਦੀ ਤਾਰੀਕ ਹੋਣ ਕਰਕੇ ਗਿਣਤੀ ਪੱਖ ਤੋਂ ਅਲੋਪ ਹੋ ਜਾਂਦੀ ਹੈ। ਭਾਵ ਇਕ ਦਿਨ ਵਿੱਚ ਦੋ ਤਾਰੀਕਾਂ ਹੋ ਜਾਂਦੀਆਂ ਹਨ।

ਸਾਕਾ ਸੰਮਤ (78 ਈ:) ਅਨੁਸਾਰ ਜਦ ਭਾਰਤੀ ਲੋਕਾਂ ਨੇ ਜੋਤਿਸ਼ ਵਾਲਾ ਗਿਆਨ ਗ੍ਰਹਿਣ ਕੀਤਾ ਤਾਂ ਉਹਨਾਂ ਨੇ 12 ਮਹੀਨਿਆਂ ਦੇ ਨਾਮ ਨਛੱਤਰਾਂ ਦੇ ਆਧਾਰ ਤੇ ਰੱਖੇ। ਸੰਗਰਾਂਦ ਵਾਲੇ ਦਿਨ ਸੂਰਜ ਨਵੀਂ ਰਾਸ਼ੀ ਵਿੱਚ ਸ਼ਾਮਿਲ ਹੁੰਦਾ ਹੈ। ਧਰਤੀ ਦਾ ਸੂਰਜ ਦੁਆਲੇ ਘੁੰਮਣ ਦਾ ਪੱਥ ਅੰਡਾ ਆਕਰ ਦਾ ਹੋਣ ਕਰਕੇ ਅਤੇ ਸੂਰਜ ਦੇ ਉਸ ਦੇ ਕੇਂਦਰ ਤੋਂ ਇਕ ਪਾਸੇ ਨੂੰ ਹੋਣ ਕਰਕੇ ਸੂਰਜੀ ਮਹੀਨਾ ਹਾੜ 32 ਦਿਨ ਦਾ ਅਤੇ ਪੋਹ 29 ਦਿਨ ਦਾ ਹੁੰਦਾ ਹੈ। (ਦਰਅਸਲ ਲਗਭਗ 3 ਜਨਵਰੀ ਦੇ ਸਮੇਂ ਵਿੱਚ ਧਰਤੀ, ਸੂਰਜ ਦੇ ਵੱਧ ਤੋਂ ਵੱਧ ਨਜਦੀਕ ਅਤੇ 3 ਜੁਲਾਈ ਤੱਕ ਵੱਧ ਤੋ ਵੱਧ ਦੂਰ ਹੁੰਦੀ ਹੈ) ਪਰ ਰਾਸ਼ੀਆਂ ਦਾ ਆਕਾਸ਼ ਵਿੱਚ ਅਲੱਗ ਸਥਾਨ ਹੈ। ਰਾਸ਼ੀਆਂ ਦਾ ਆਕਾਰ ਉਹਨਾਂ ਦੀ ਸ਼ਕਲ ਦੇ ਆਧਾਰ ਤੇ ਹੁੰਦਾ ਹੈ। ਪਰ ਸਵਾ ਦੋ ਨਛੱਤਰ ਇੱਕ ਰਾਸ਼ੀ ਦੇ ਬਰਾਬਰ ਕਰਨ ਕਰਕੇ 30 ਦਰਜੇ ਦੀ ਇਕ ਰਾਸ਼ੀ ਬਣਾ ਦਿੱਤੀ ਹੈ। ਇਸ ਸੰਮਤ ਵਿੱਚ 285 ਈਸਵੀ ਵਿੱਚ ਸੋਧ ਕੀਤੀ ਗਈ ਸੀ। ਉਦੋਂ ਬਸੰਤ ਵਿਸ਼ੁਵ ਤੇ ਰਾਸ਼ੀ ਦੀ ਸ਼ੁਰੂਅਤ ਇਕ ਸਮੇਂ ਤੇ ਹੀ ਹੋਈ ਸੀ। ਉਸ ਸਮੇਂ ਚਿੱਤਰਾ ਨਛੱਤਰ ਬਸੰਤ ਵਿਸ਼ੁਵ ਤੋਂ 180 ਦਰਜੇ ਦੂਰ ਸ਼ਰਦ ਵਿਸ਼ੁਵ ਦੇ ਨਜਦੀਕ ਸੀ। ਕਿਉਂਕਿ ਇਸ ਮਹੀਨੇ ਦੀ ਪੁੰਨਿਆ ਨੂੰ ਚੰਦਰਮਾ ਚਿੱਤਰਾ ਵਿੱਚ ਹੀ ਹੋਵੇਗਾ ਇਸ ਤਰਾਂ ਸ਼ੁਰੂਆਤੀ ਮਹੀਨਾ ਚੇਤ ਬਣਿਆ। ਪਰ ਅੱਜ ਕੱਲ ਪਹਿਲਾ ਮਹੀਨਾ ਤਾਂ ਚੇਤ ਹੈ ਪਰ ਰਾਸ਼ੀ ਬਾਹਰਵੀਂ ਮੀਨ ਹੈ ਤੇ ਪਹਿਲੀ ਰਾਸ਼ੀ ਮੇਖ ਦੂਜੇ ਮਹੀਨੇ ਵਿਸਾਖ ਤੋਂ ਸ਼ੁਰੂ ਹੁੰਦੀ ਹੈ। ਦੂਜਾ ਇਸ ਦੀਆਂ ਸੰਗਰਾਂਦਾਂ ਦਾ ਈਸਵੀ ਸੰਮਤ ਨਾਲੋਂ ਵੀ ਫਰਕ ਪੈ ਰਿਹਾ ਹੈ।

ਉਪਰੋਕਤ ਗੱਲ ਤੋਂ ਸਪੱਸ਼ਟ ਹੈ ਕਿ ਚੰਦਰਮਾ ਦਾ ਜਾਂ ਬਿਕਰਮੀ ਕੈਲੰਡਰ ਆਜ਼ਾਦ ਨਹੀਂ ਸਗੋਂ ਸੂਰਜੀ ਗਿਣਤੀਆਂ ਤੇ ਨਿਰਭਰ ਹੈ। ਸੂਰਜੀ ਕਲੰਡਰ ਇਸ ਤੋਂ ਸਰਲ ਹੈ ਕਿਉਂਕਿ ਇਸ ਵਿੱਚ 365 ਦਿਨ ਦਾ ਸਾਲ ਹੁੰਦਾ ਹੈ ਤੇ ਚੰਦਰਮਾਂ ਕੈਲੰਡਰ ਵਿੱਚ ਸਾਢੇ 29 ਦਿਨ ਦੇ ਮਹੀਨੇ ਮੁਤਾਬਿਕ 354 ਦਿਨ ਦਾ ਸਾਲ ਹੁੰਦਾ ਹੈ। ਸੂਰਜੀ ਕੈਲੰਡਰ ਦੀ ਸ਼ੁਰੂਅਤ 21 ਮਾਰਚ ਨੂੰ ਮੰਨੀ ਜਾਂਦੀ ਹੈ, ਕਿਉਕਿ ਸੂਰਜ ਇਸ ਦਿਨ ਧਰਤੀ ਦੇ ਦੱਖਣੀ ਅਰਧ ਗੋਲੇ ਵੱਲੋਂ ਭੂਮੱਧ ਰੇਖਾ ਪਾਰ ਕਰਕੇ ਉੱਤਰੀ ਅਰਧ ਗੋਲੇ ਵੱਲ ਦਾਖਲ ਹੁੰਦਾ ਪ੍ਰਤੀਤ ਹੁੰਦਾ ਹੈ। ਇਸ ਨੂੰ ਬਸੰਤ ਵਿਸ਼ੁਵ ਕਿਹਾ ਜਾਂਦਾ ਹੈ। ਇਸ ਤਰਾਂ 23 ਸਤੰਬਰ ਨੂੰ ਸੂਰਜ ਦੱਖਣੀ ਅਰਧ ਗੋਲ ਵਿੱਚ ਦਾਖ਼ਲ ਹੁੰਦਾ ਪ੍ਰਤੀਤ ਹੁੰਦਾ ਹੈ। ਇਸ ਨੂੰ ਸ਼ਰਦ ਵਿਸ਼ੁਵ ਕਿਹਾ ਜਾਂਦਾ ਹੈ। ਅਜਿਹਾ ਧਰਤੀ ਦੇ ਸਾਢੇ 66 ਦਰਜੇ ਤੇ ਇਕ ਪਾਸੇ ਤੇ ਝੁਕੇ ਹੋਣ ਕਰਕੇ ਹੁੰਦਾ ਹੈ। ਭਾਰਤ ਵਿੱਚ ਇਹਨਾਂ ਦੋਵੇਂ ਕੈਲੰਡਰਾਂ ਦਾ ਮਿਲਗੋਭਾ ਜਿਹਾ ਚਲਦਾ ਹੈ। ਜ਼ਿਆਦਾਤਰ ਤਿਉਹਾਰ ਚੰਦਰਮਾਂ ਤਰੀਕਾਂ ਨਾਲ ਮਨਾਏ

ਜਾਂਣ ਕਰਕੇ ਬਿਕਰਮੀ ਕੈਲੰਡਰ ਦੀ ਵਰਤੋਂ ਹੁੰਦੀ ਹੈ, ਪਰ ਇਸ ਕਲੰਡਰ ਨੂੰ ਥਾਂ ਸਿਰ ਰੱਖਣ ਵਾਸਤੇ ਵਾਸਤੇ ਸ਼ਾਕਾ ਕੈਲੰਡਰ ਦੀ ਵਰਤੋਂ ਹੁੰਦੀ ਹੈ। ਕਿਉਂਕਿ ਚੰਦਰਮਾਂ ਕੈਲੰਡਰ ਦਾ ਸਾਲ 354 ਦਿਨ ਦਾ ਹੁੰਦਾ ਹੈ ਤੇ ਇਸ ਦਾ ਹਿਸਾਬ ਕਿਤਾਬ ਗੁੰਝਲਦਾਰ ਹੋ ਜਾਂਦਾ ਹੈ। ਇਸ ਨੂੰ ਸੂਰਜੀ ਕੈਲੰਡਰ ਨਾਲ ਜੋੜਨ ਵਾਸਤੇ 19 ਸਾਲਾ ਚੱਕਰ ਵਰਤੋਂ ਵਿੱਚ ਲਿਆਂਦਾ ਹੈ। ਇਸ ਵਾਸਤੇ ਚੰਦਰਮਾਂ ਦੇ 19 ਸਾਲਾਂ ਨੂੰ 12 ਨਾਲ ਗੁਣਾ ਕਰਕੇ ਮਹੀਨੇ ਬਣਾ ਕੇ, ਉਸ ਵਿੱਚ 7 ਮਹੀਨੇ ਹੋਰ ਜੋੜੇ ਜਾਂਦੇ ਹਨ। ਫਿਰ ਇਹਨਾਂ ਸਾਰੇ ਮਹੀਨਿਆਂ ਨੂੰ 29.5306 ਨਾਲ ਗੁਣਾ ਕਰਕੇ ਦਿਨ ਬਣਾਏ ਜਾਂਦੇ ਹਨ। ਜੋ ਕਿ 6939.69 ਦਿਨ ਬਣਦੇ ਹਨ। ਇਸੇ ਤਰ ਾਂ 19 ਨਛੱਤਰੀ (ਸੂਰਜੀ) ਸਾਲਾਂ ਨੂੰ 365.256363 ਦਿਨਾਂ ਨਾਲ ਗੁਣਾਂ ਕਰਕੇ ਕੁਲ ਦਿਨ ਬਣਾਏ ਜਾਂਦੇ ਹਨ। ਜੋ ਕਿ 6939.89 ਬਣਦੇ ਹਨ।

ਇਹਨਾਂ ਵਿੱਚੋਂ ਈਸਵੀ ਜਾਂ ਗ੍ਰੇਗਰੀ ਕੈਲੰਡਰ ਜਿਆਦਾਤਰ ਪ੍ਰਵਾਨਤ ਹੈ ਕਿਉਂਕਿ ਇਸ ਦੀ ਤਰੀਕ ਵੀ ਇਕ ਸਟੈਂਡਰਡ ਪੈਮਾਨੇ ਦੇ ਆਧਾਰਤ ਹੈ ਜਿਸ ਨੂੰ ਗ੍ਰੀਨਵਿੱਚ ਸਟੈਂਡਰਡ ਟਾਇਮ ਕਿਹਾ ਜਾਂਦਾ ਹੈ। ਦਰਅਸਲ ਜਦ ਸੂਰਜ, ਧਰਤੀ ਉਪਰਲੇ 0 ਦਰਜੇ ਦੇਸਾਂਤਰ ਉੱਪਰ ਹੁੰਦਾ ਹੈ ਉਸ ਸਮੇਂ ਗ੍ਰੀਨਵਿੱਚ (ਲੰਦਨ) ਵਿੱਚ ਦੁਪਹਿਰ ਦੇ 12 ਵਜੇ ਸਮਾਂ ਮੰਨਿਆ ਜਾਂਦਾ ਹੈ। ਇਸ ਦੇ ਮੁਤਾਬਿਕ ਹੀ ਸਾਰੇ ਦੇਸਾਂ ਦੇ ਆਪੋ ਆਪਣੇ ਸਟੈਂਡਰਡ ਹਨ। ਭਾਰਤ ਵਿੱਚ ਅਲਾਹਾਬਾਦ ਦੇ ਸਥਾਨਕ ਸਮੇਂ ਨੂੰ ਭਾਰਤ ਦਾ ਸਟੈਂਡਰਡ ਸਮਾਂ ਮੰਨਿਆ ਗਿਆ ਹੈ। ਅਲਾਹਾਬਾਦ ਸਾਢੇ 82 ਦਰਜੇ ਦੇਸ਼ਾਂਤਰ ਪੂਰਬ ਤੇ ਸਥਿਤ ਹੋਣ ਕਾਰਣ ਇਸ ਦਾ ਸਮਾਂ ਲੰਦਨ ਤੋਂ ਸਾਢੇ 5 ਘੰਟੇ ਅੱਗੇ ਹੈ। ਗ੍ਰੇਗਰੀ ਕੈਲੰਡਰ 15 ਅਕਤੂਬਰ 1582 ਨੂੰ ਲਾਗੂ ਕੀਤਾ ਗਿਆ। 4ਅਕਤੂਬਰ ਤੋਂ ਬਆਦ ਦਸ ਦਿਨ ਜੋੜ ਕੇ 5 ਅਕਤੂਬਰ ਨੂੰ15 ਅਕਤੂਬਰ ਵਿੱਚ ਬਦਲ ਦਿੱਤਾ ਤੇ ਇਸ ਕਲੰਡਰ ਨੂੰ ਯੂਰਪ ਵਿੱਚ ਇਟਲੀ ਤੇ ਸਪੇਨ ਵਰਗੇ ਦੇਸ਼ਾਂ ਨੇ ਲਾਗੂ ਕੀਤਾ। ਫਿਰ ਇੰਗਲੈਂਡ ਵਿੱਚ 1751ਈ: 282 ਦਿਨਾਂ ਦਾ ਸਾਲ ਬਣਾ ਕੇ ਜੋ ਕਿ 25 ਮਾਰਚ ਤੋਂ 31 ਦਸੰਬਰ ਤੱਕ ਦਾ ਸੀ , 1752 ਈ: 1ਜਨਵਰੀ ਤੋਂ ਸ਼ੁਰੂ ਕੀਤਾ ਸੀ। ਉਸ ਤੋਂ ਪਹਿਲਾਂ ਸਾਲ ਦੀ ਸ਼ੁਰੂਅਤ 25 ਮਾਰਚ ਨੂੰ ਹੁੰਦੀ ਸੀ। ਇਸ ਕੈਲੰਡਰ ਮੁਤਾਬਿਕ ਬਸੰਤ ਵਿਸ਼ੁਵ 21 ਮਾਰਚ ਨੂੰ ਹੀ ਆਵੇਗਾ । ਇਸ ਕੈਲੰਡਰ ਦੀਆਂ ਤਰੁਟੀਆਂ ਦੂਰ ਕਰਨ ਵਾਸਤੇ ਲੀਪ ਦੇ ਸਾਲ ਦੀ ਸ਼ੁਰੂਅਤ ਕੀਤੀ ਹੈ, ਜਿਸ ਦੇ ਮੁਤਾਬਿਕ ਲੀਪ ਦੇ ਸਾਲ ਵਿੱਚ ਫਰਵਰੀ ਦਾ ਮਹੀਨਾ 28 ਦਿਨਾਂ ਦੀ ਥਾਂ 29 ਦਿਨਾਂ ਦਾ ਹੁੰਦਾ ਹੈ। ਇਸ ਕਲੰਡਰ ਦੀ ਸ਼ੁਧਤਾ ਇਹ ਹੈ ਕਿ ਇਸ ਕੈਲੰਡਰ ਮੁਤਾਬਿਕ 3200 ਸਾਲਾਂ ਬਾਅਦ 1 ਦਿਨ ਦਾ ਫਰਕ ਪਵੇਗਾ। ਇਹ ਕਲੰਡਰ ਹਿਸਾਬ ਕਿਤਾਬ ਵਾਸਤੇ ਵੀ ਠੀਕ ਹੈ। ਕਿਉਕਿ ਬਿਕਰਮੀ ਕਲੰਡਰ ਮੁਤਾਬਿਕ ਜਿਹੜਾ ਅਧਿਕ ਮਹੀਨਾ ਜਾਂ ਮਲ ਮਾਸ ਹੈ, ਉਸ ਮਹੀਨੇ ਵਿੱਚ ਕੋਈ ਤਿਉਹਾਰ ਆਦਿ ਨਹੀਂ ਮਨਾਏ ਜਾਂਦੇ, ਉਸ ਮਹੀਨੇ ਵਿਹਾਰ ਪੈਸੇ ਦਾ ਲੈਣ ਦੇਣ ਕਿਵੇਂ ਹੋਵੇਗਾ? ਇਸ ਦੇ ਉੱਲਟ ਜਿਸ ਮਹੀਨੇ ਵਿੱਚ ਦੋ ਸੰਗਰਾਂਦਾਂ ਹੋਣਗੀਆ ਬਿਨ ਾਂ ਕੰਮ ਕੀਤੇ ਦੋ ਮਹੀਨਿਆਂ ਦੀ ਤਨਖਾਹ ਕੌਣ ਦੇਵੇਗਾ?

ਅੱਜ ਕੱਲ ਨਾਨਕਸ਼ਾਹੀ ਕੈਲੰਡਰ ਦਾ ਕਾਫੀ ਰੌਲ਼ਾ ਪੈ ਰਿਹਾ ਹੈ। ਜੇ ਕਰ ਇਹਨਾਂ ਨੇ ਇਸ ਕੈਲੰਡਰ ਦਾ ਆਧਾਰ ਬਿਕਰਮੀ ਸੰਮਤ ਵਾਲਾ ਰੱਖਿਆ ਤਾਂ ਇਹ ਕਲੰਡਰ ਕਈ ਸੱਮਸਿਆਂ ਪੈਦਾ ਕਰੀ ਰੱਖੇਗਾ। ਕਿਉਂਕਿ ਕੁਝ ਤਿਉਹਾਰ ਚੰਦਰਮਾ ਨਾਲ ਸਬੰਧਤ ਹਨ ਤੇ ਕੁਝ ਸਾਕਾ ਸੰਮਤ ਨਾਲ। ਭਾਵੇਂ ਕਿ ਪਾਲ ਸਿੰਘ ਪੁਰੇਵਾਲ ਨੇ ਇਸ ਨੂੰ ਸੋਧ ਕੇ ਸੂਰਜੀ ਸਿਧਾਂਤ ਮੁਤਾਬਕ ਕੀਤਾ ਸੀ ਪਰ ਹੁਣ ਇਸ ਨੂੰ ਰੱਦ ਕਰ ਗਿਆ ਹੈ। ਪੁਰੇਵਾਲ ਸਹਿਬ ਨੂੰ ਇਕ ਟੀ. ਵੀ. ਪ੍ਰੋਗਰਾਮ ਵਿੱਚ ਮੈਂ ਪੁੱਛਿਆ ਸੀ ਕਿ ਤੁਸੀਂ ਚੇਤ ਦੀ ਸੰਗਰਾਂਦ 14 ਮਾਰਚ ਦੀ ਬਜਾਏ 21 ਮਾਰਚ ਨੂੰ ਕਿਉਂ ਨਹੀਂ ਕੀਤੀ ਜਦ ਕਿ ਵਿਗਿਆਨਕ ਤੌਰ ਇਹ ਤਰੀਕ ਬਣਦੀ ਹੈ? ਤਾਂ ਉਹਨਾਂ ਦਾ ਜਵਾਬ ਸੀ ਕਿ ਇਕ ਤਾਂ ਮੌਜੂਦਾ ਸੰਗਰਾਂਦ ਦੇ ਨੇੜ ਹੀ ਦਿਨ ਰੱਖਣਾ ਠੀਕ ਸੀ। ਜਿਆਦਾ ਦਿਨਾਂ ਦਾ ਫਰਕ ਪੈਂਣ ਨਾਲ ਸਿੱਖ ਜਗਤ ਵਿੱਚ ਰੌਲਾ ਪੈ ਸਕਦਾ ਸੀ ਤੇ ਦੂਜਾ ਕਾਰਣ ਇਹ ਸੀ ਕਿ ਇਸ ਤਰਾਂ ਕਰਨ ਨਾਲ ਬਸੰਤ ਵਿਸ਼ੁਵ ਮੁਤਾਬਕ ਕੈਲੰਡਰ ਵਿੱਚ 24 ਦਿਨ ਦਾ ਫਰਕ ਪੈ ਸਕਦਾ ਸੀ। ਜਿਸ ਕਾਰਣ ਇਹ ਸਮਾਂ ਵਿਸਾਖ ਬਣ ਸਕਦਾ ਸੀ।

ਪਹਿਲਾ ਕਾਰਣ ਤਾਂ ਚਲੋ ਅਲੱਗ ਮਸਲਾ ਹੈ। ਭਾਵੇਂ ਕਿ ਗ੍ਰੇਗਰੀ ਕੈਲੰਡਰ ਵੀ ਕਾਫੀ ਝਮੇਲੇ ਤੋਂ ਬਾਅਦ ਹੀ ਲਾਗੂ ਹੋਇਆ ਸੀ। ਪਰ ਕਲੰਡਰ ਵਿੱਚ 24 ਦਿਨ ਦਾ ਫਰਕ ਨਹੀਂ ਪੈ ਸਕਦਾ ਕਿਉਂਕਿ ਉਹਨਾਂ ਦੇ ਨਾਨਕਸ਼ਾਹੀ ਕਲੰਡਰ ਵਿੱਚ ਉਹਨਾਂ ਨੇ 14 ਮਾਰਚ ਚੇਤ ਦੀ ਸੰਗਰਾਂਦ ਵਾਸਤੇ ਪੱਕੀ ਤਹਿ ਕੀਤੀ ਹੈ ਤੇ ਫੱਗਣ ਦੇ ਮਹੀਨੇ ਦੇ ਦਿਨ 30 ਅਤੇ ਲੀਪ ਦੇ ਸਾਲ ਮੁਤਾਬਿਕ ਜਦ ਫਰਵਰੀ 29 ਦਿਨ ਦੀ ਹੈ ਤਾਂ 31ਦਿਨ ਹੋਣਗੇ। ਕਿਉਕਿ ਉਹਨਾਂ ਦੇ ਕੈਲੰਡਰ ਦਾ ਆਧਾਰ ਈਸਵੀ ਸੰਮਤ ਹੀ ਹੈ। ਇਸ ਤਰ ਾਂ ਦੇਖਿਆ ਜਾਵੇ ਤਾਂ ਕਲੰਡਰ ਬਣਾਉਣ ਵਾਸਤੇ ਧਰਤੀ ਦਾ ਆਪਣੇ ਧੁਰੇ ਦੁਆਲੇ ਚੱਕਰ ਲਾਉਣ ਦੇ ਸਮੇਂ ਤੇ ਸੂਰਜ ਦੁਆਲੇ ਚੱਕਰ ਲਾਉਣ ਸਮੇਂ ਨੂੰ ਧਿਆਨ ਵਿੱਚ ਰੱਖਿਆ ਜਾਵੇ। ਅੱਗਲੀ ਗੱਲ ਦੇਸਾਂਤਰ ਮੁਤਾਬਿਕ ਸਮੇਂ ਦਾ ਸਟੈਂਡਰਡ ਵੀ ਠੀਕ ਆਧਾਰ ਤੇ ਹੋਵੇ। ਤਾਂ ਹੀ ਸਹੀ ਰੁੱਤਾਂ ਮੁਤਾਬਕ ਕੈਲੰਡਰ ਬਣੇਗਾ।

94179-23785



# ਨਿਊਜ਼ ਬਰਾਡਕਾਸਟਿੰਗ ਐਸੋਸੀਏਸ਼ਨ

ਐਡਵੋਕੇਟ ਹਰਿੰਦਰ ਲਾਲੀ



ਅਕਸਰ ਵੇਖਿਆ ਜਾਂਦਾ ਹੈ ਕਿ ਵੱਖੋ-ਵੱਖਰੇ ਟੀ.ਵੀ. ਚੈਨਲਾਂ ਵੱਲੋਂ ਅਨੇਕਾਂ ਅਜਿਹੇ ਪ੍ਰੋਗਰਾਮ ਵਿਖਾਏ ਜਾਂਦੇ ਹਨ ਤੇ ਇਸ਼ਤਿਹਾਰਬਾਜੀ ਵੀ ਕੀਤੀ ਜਾਂਦੀ ਹੈ, ਜਿਹੜੀ ਗੈਰ ਕਾਨੂੰਨੀ ਤੇ ਗੈਰ ਵਿਗਿਆਨਕ ਹੁੰਦੀ ਹੈ। ਭਾਵੇਂ ਭਾਰਤੀ ਸੰਸਦ ਵੱਲੋਂ ਕੇਬਲ ਟੈਲੀਵੀਜ਼ਨ ਰੈਗੂਲੇਸ਼ਨ ਐਕਟ 1995 ਤੇ ਕੇਬਲ ਟੈਲੀਵੀਜ਼ਨ (ਨੈੱਟਵਰਕਸ) ਰੈਗੂਲੇਸ਼ਨ ਐਕਟ ਬਣਾਏ ਗਏ ਹਨ, ਜਿਨ੍ਹਾਂ ਦੀਆਂ ਧਾਰਾਵਾਂ 5,6,11,12,16,20 ਤੇ ਨਿਯਮ 6,7 ਤਹਿਤ ਅੰਧ ਵਿਸ਼ਵਾਸ, ਅਸ਼ਲੀਲਤਾ, ਨਸ਼ੇ ਤੇ ਹਿੰਸਾ ਆਦਿ ਨੂੰ ਬੜ੍ਹਾਵਾ ਦੇਣ ਵਾਲੇ ਪ੍ਰੋਗਰਾਮ ਜਾਂ ਕਥਿਤ ਦੈਵੀ ਚਮਤਕਾਰੀ ਸ਼ਕਤੀਆਂ ਦੀ ਹੋਂਦ ਸਮਾਏ ਹੋਣ ਦਾ ਦਾਅਵਾ ਕਰਨ ਵਾਲੇ ਰੁਦਰਾਕਸ਼, ਨਜ਼ਰ ਸੁਰੱਖਿਆ ਯੰਤਰ, ਸਿੱਖਿਆ ਵਰਧਕ ਯੰਤਰ, ਮਾਰੂਤੀ ਸੁਰੱਖਿਆ ਨੰਦਨ, ਹਨੂਮਾਨ ਕਵਚ ਆਦਿ ਦੀ ਇਸ਼ਤਿਹਾਰਬਾਜੀ ਨੂੰ ਰੋਕਣ ਲਈ ਵਿਵਸਥਾਵਾਂ ਤਾਂ ਕੀਤੀਆਂ ਗਈਆਂ ਹਨ ਪ੍ਰੰਤੂ ਇਸੇ ਕਾਨੂੰਨ ਦੀ ਧਾਰਾ 18 ਤਹਿਤ ਇਨ੍ਹਾਂ ਕਾਨੂੰਨਾਂ ਤੇ ਨਿਯਮਾਂ ਰਾਹੀਂ ਸੌਂਪੇ ਗਏ ਅਧਿਕਾਰਾਂ ਤੋਂ ਆਮ ਨਾਗਰਿਕਾਂ ਨੂੰ ਮਹਿਰੂਮ ਕਰ ਦਿੱਤਾ ਗਿਆ ਹੈ। ਇਸ ਧਾਰਾ ਅਨੁਸਾਰ ਕੋਈ ਵੀ ਅਦਾਲਤ ਇਸ ਕਾਨੂੰਨ ਤਹਿਤ ਕਿਸੇ ਵੀ ਕੇਸ ਦੀ ਸੁਣਵਾਈ ਉਦੋਂ ਹੀ ਕਰੇਗੀ ਜਦੋਂ ਘੱਟੋ-ਘੱਟ ਕਿਸੇ ਗਜ਼ਟਿਡ ਜਾਂ ਸਮਰੱਥ ਅਧਿਕਾਰੀ ਵੱਲੋਂ ਖੁਦ ਲਿਖਤੀ ਸ਼ਿਕਾਇਤ ਕੀਤੀ ਗਈ ਹੋਵੇ, ਜਿਸ ਦਾ ਸਿੱਧਾ ਭਾਵ ਇਹ ਬਣਦਾ ਹੈ ਕਿ ਆਮ ਨਾਗਰਿਕ ਗਜ਼ਟਿਡ ਜਾਂ ਸਮਰੱਥ ਅਧਿਕਾਰੀ ਨਹੀਂ ਹੁੰਦੇ, ਜਿਸ ਕਾਰਣ ਉਹ ਇਸ ਕਾਨੂੰਨ ਤਹਿਤ ਕਿਸੇ ਵੀ ਅਦਾਲਤ ਵਿੱਚ ਇਸ ਮਸਲੇ ਨਾਲ ਸਬੰਧਤ ਕੋਈ ਸ਼ਿਕਾਇਤ ਨਹੀਂ ਕਰ ਸਕਦੇ। ਇਸ ਦੇ ਨਾਲ ਹੀ ਜੇਕਰ ਕੋਈ ਨਾਗਰਿਕ ਪ੍ਰਸਾਰਣ ਮੰਤਰਾਲੇ ਜਾਂ ਪ੍ਰੈੱਸ ਕਾਊਂਸਲ ਆਫ ਇੰਡੀਆ ਪਾਸ ਕਿਸੇ ਟੀ.ਵੀ. ਚੈਨਲ ਦੀ ਸ਼ਿਕਾਇਤ ਕਰਨੀ ਚਾਹੁੰਦਾ ਹੋਵੇ ਤਾਂ ਉਸ ਦਾ ਢੰਗ ਤਰੀਕਾ ਕਾਫੀ ਅਕਾਊਣ ਥਕਾਉਣ ਵਾਲਾ ਹੈ। ਜੋ ਆਮ ਵਿਅਕਤੀ ਦੀ ਪਹੁੰਚ ਤੋਂ ਬਾਹਰ ਸਾਬਤ ਹੁੰਦਾ ਹੈ।

ਜਨਤਕ ਦਬਾਓ ਦੇ ਚਲਦਿਆਂ ਪਿਛਲੇ ਕੁਝ ਹਫਤਿਆਂ ਤੋਂ ਖਬਰਾਂ ਪ੍ਰਸਾਰਿਤ ਕਰਨ ਵਾਲੇ ਕਈ ਟੀ.ਵੀ. ਚੈਨਲਾਂ ਵੱਲੋਂ 'ਨਿਊਜ਼ ਬਰਾਡਕਾਸਟਿੰਗ ਐਸੋਸੀਏਸ਼ਨ-ਐੱਨ.ਬੀ.ਏ.' ਨਾਮ ਦੀ ਸੰਸਥਾ ਸਥਾਪਿਤ ਕਰਕੇ ਆਪੋ ਆਪਣੇ ਚੈਨਲਾਂ ਰਾਹੀਂ ਦਰਸ਼ਕਾਂ ਨੂੰ ਦੱਸਿਆ ਜਾ ਰਿਹਾ ਹੈ ਕਿ ਜੇਕਰ ਉਨ੍ਹਾਂ ਨੂੰ ਸਬੰਧਤ ਟੀ.ਵੀ. ਚੈਨਲ ਤੇ ਵਿਖਾਏ ਜਾ ਰਹੇ ਕਿਸੇ ਪ੍ਰੋਗਰਾਮ ਸਬੰਧੀ ਕੋਈ ਸ਼ਿਕਾਇਤ ਹੈ ਤਾਂ ਉਹ ਉਨ੍ਹਾਂ ਸ਼ਿਕਾਇਤ ਭੇਜ ਸਕਦੇ ਹਨ ਨਾਲ ਹੀ ਵੈੱਬ ਸਾਈਟ ਦਾ ਨੰਬਰ ਵੀ ਦਿੱਤਾ ਜਾਂਦਾ ਹੈ ਇਸ ਕਾਰਵਾਈ ਦਾ ਤਰੀਕਾਕਾਰ ਸਮਝਣ ਦੀ ਲੋੜ ਹੈ।

ਖਬਰਾਂ ਪ੍ਰਸਾਰਿਤ ਕਰਨ ਵਾਲੇ ਚੈਨਲਾਂ ਵੱਲੋਂ ਬਣਾਈ ਗਈ ਐੱਨ.ਬੀ.ਏ. ਨਾਮ ਦੀ ਸੰਸਥਾ ਵੱਲੋਂ ਆਪਣੇ ਨਿਯਮ ਤੈਅ ਕੀਤੇ ਗਏ ਹਨ। ਇਸ ਲੇਖ 'ਚ ਵਿਗਿਆਨਕ ਸੋਚ ਨਾਲ ਸਬੰਧਤ ਗਾਈਡਲਾਈਨਜ਼ ਦਾ ਹੀ ਜ਼ਿਕਰ ਕਰਾਂਗੇ, ਜਿਨ੍ਹਾਂ ਤਹਿਤ ਦਰਜ ਹੈ ਕਿ ਨਿਊਜ਼ ਚੈਨਲ ਕੋਈ ਵੀ ਅਜਿਹਾ ਪ੍ਰੋਗਰਾਮ ਪ੍ਰਸਾਰਿਤ ਨਹੀਂ ਕਰਨਗੇ, ਜਿਸ ਨਾਲ ਅੰਧਵਿਸ਼ਵਾਸ ਜਾਂ ਤਾਂਤਰਿਕ ਪੁਣੇ ਨੂੰ ਬੜ੍ਹਾਵਾ ਮਿਲਦਾ ਹੋਵੇ। ਜੇਕਰ ਕਦੇ ਅਜਿਹਾ ਕੋਈ ਪ੍ਰੋਗਰਾਮ ਜਾਂ ਖਬਰ ਪ੍ਰਸਾਰਿਤ ਕਰਨੀ ਵੀ ਹੋਵੇ ਤਾਂ ਨਿਊਜ਼ ਚੈਨਲ ਆਪਣੇ ਵੱਲੋਂ ਇਹ ਯਕੀਨੀ ਬਣਾਉਣ ਲਈ ਜਨਤਕ ਬੇਦਾਵਾ (Public Disclaimer) ਵੀ ਜਾਰੀ ਕਰਨਗੇ ਤਾਂ ਜੋ ਉਸ ਖਬਰ ਨੂੰ ਵੇਖਣ ਵਾਲੇ ਲੋਕ ਅਜਿਹੇ ਵਿਸ਼ਵਾਸ ਦੇ ਮਗਰ ਲੱਗਣ ਜਾਂ ਉਸ ਦੀ ਰੀਸ ਕਰਨ ਲਈ ਗੁੰਮਰਾਹ ਨਾ ਹੋਣ। ਇਸੇ ਲਈ ਖਬਰੀ ਚੈਨਲਾਂ ਵੱਲੋਂ ਅਲੌਕਿਕ, ਦੈਵੀ ਕਾਰਜਾਂ, ਆਤਮਾ ਤੇ ਕਥਿਤ ਭੂਤਾਂ ਦੇ ਦਰਸ਼ਨ ਕਰਵਾਉਣ, ਨਿੱਜੀ ਜਾਂ ਜਨਤਕ ਭਟਕਣਾ ਨੂੰ ਤੱਥ ਜਾਂ ਸੱਚਾਈ ਬਣਾ ਕੇ ਮਨੋਰੰਜਨ ਬਣਾਉਣ ਲਈ ਪ੍ਰਸਾਰਿਤ ਨਹੀਂ ਕੀਤਾ ਜਾਵੇਗਾ। **ਦਰਸ਼ਕਾਂ ਦੀਆਂ ਮੋੜਵੀਆਂ ਟਿੱਪਣੀਆਂ:** ਸਾਰੇ ਖਬਰੀ ਚੈਨਲ ਆਪੋ ਆਪਣੀਆਂ ਵੈੱਬ ਸਾਈਟਾਂ ਤੇ ਇਸ ਤਰ੍ਹਾਂ ਦੀ ਵਿਵਸਥਾ ਕਰਨਗੇ, ਜਿਸ ਨਾਲ ਖਪਤਕਾਰਾਂ/ਦਰਸ਼ਕਾ ਦੀਆਂ ਮੋੜਵੀਆਂ ਟਿੱਪਣੀਆਂ ਪ੍ਰਾਪਤ ਕੀਤੀਆਂ ਜਾ ਸਕਣਗੀਆਂ ਬਲਕਿ ਕਿਸੇ ਵੀ ਵਿਸ਼ੇਸ਼ ਦਰਸ਼ਕ ਵੱਲੋਂ ਕੀਤੀਆਂ ਗਈਆਂ ਸ਼ਿਕਾਇਤਾਂ ਦਾ ਪ੍ਰਤੀਕਰਮ ਵੀ ਵਿਖਾਇਆ ਜਾਵੇਗਾ। ਜੇਕਰ ਕੋਈ ਸ਼ਿਕਾਇਤ ਸੱਚੀ ਪਾਈ ਜਾਂਦੀ ਹੈ ਤਾਂ ਸਬੰਧਤ ਖਬਰੀ ਚੈਨਲ ਸ਼ਰੇਆਮ ਕਬੂਲੇਗਾ। ਜੇਕਰ ਚੈਨਲ ਰਾਹੀਂ ਵਿਖਾਈ ਗਈ ਖਬਰ ਪੱਖ ਪਾਤੀ ਹੋਣ ਬਾਰੇ ਸ਼ਿਕਾਇਤ ਪ੍ਰਾਪਤ ਹੋਵੇ ਤਾਂ ਉਸ ਦਾ ਨਿਪਟਾਰਾ ਵੀ ਨਿਰਪੱਖਤਾ ਨਾਲ ਕੀਤਾ ਜਾਵੇਗਾ। ਇਸੇ ਤਰ੍ਹਾਂ

...ਬਾਕੀ ਸਫਾ 47 'ਤੇ

# ਮਨੋਰੋਗ ਮਾਹਿਰ ਦੀ ਕਲਮ ਤੋਂ



ਡਾ. ਬਲਵੰਤ ਸਿੱਧੂ

**? ਸਮਾਜ ਉੱਤੇ ਮਾਨਸਿਕ ਰੋਗਾਂ ਦਾ ਕਿੰਨਾ ਕੁ ਭਾਰ ਹੈ? ਮਨੋਰੋਗਾਂ ਦੇ ਭਾਰ ਅਤੇ ਮੌਜੂਦਾ ਸਹੂਲਤਾਂ ਬਾਰੇ ਕੁਝ ਚਾਨਣਾ ਪਾਉ**

ਮਨੁੱਖੀ ਸਿਹਤ ਦੇ ਖੇਤਰ ਵਿੱਚ ਮਾਨਸਿਕ ਸਿਹਤ ਸਭ ਤੋਂ ਵੱਧ ਅਣਗੌਲਿਆ ਹੋਇਆ ਖੇਤਰ ਹੈ। ਮਨੁੱਖ ਹਮੇਸ਼ਾ ਤੋਂ ਹੀ ਮਨੋਰੋਗਾਂ ਬਾਰੇ ਜਾਂ ਮਾਨਸਿਕ ਸਿਹਤ ਬਾਰੇ ਜ਼ਿਕਰ ਕਰਨ ਤੋਂ ਘਬਰਾਉਂਦਾ ਹੈ ਅਤੇ ਇਸ ਸਬੰਧੀ ਕਿਸੇ ਵੀ ਮੁਸ਼ਕਿਲ ਨੂੰ ਨਜ਼ਰਅੰਦਾਜ਼ ਕਰਨ ਦੀ ਕੋਸ਼ਿਸ਼ ਕਰਦਾ ਹੈ। ਜਦੋਂ ਫਰਾਂਸ ਵਿੱਚ ਸੰਨ 1900 ਈ: ਵਿੱਚ ਅੰਤਰਰਾਸ਼ਟਰੀ ਕਾਨਫਰੰਸ ਹੋਣ ਤੇ ਬਿਮਾਰੀਆਂ ਬਾਰੇ ਪਹਿਲੀ ਅੰਤਰਰਾਸਟਰੀ ਕਲਾਸੀਫਿਕੇਸ਼ਨ ਛਾਪੀ ਗਈ ਤਾਂ ਉਸ ਵਿੱਚ ਮਨੋਰੋਗਾਂ ਬਾਰੇ ਕਿਸੇ ਕਿਸ਼ਮ ਦਾ ਕੋਈ ਜਿਕਰ ਨਹੀਂ ਸੀ। ਉਸ ਤੋਂ ਬਾਅਦ ਵੀ ਸਮੇਂ ਸਮੇਂ ਇਸ ਦਸਤਾਵੇਜ਼ ਦੇ ਚਾਰ ਹੋਰ ਐਡੀਸ਼ਨ ਸੋਧ ਕੇ ਛਾਪੇ ਗਏ ਤਾਂ ਵੀ ਉਨ੍ਹਾਂ ਵਿੱਚ ਮਨੋਰੋਗਾਂ ਦਾ ਕੋਈ ਜਿਕਰ ਨਹੀਂ ਸੀ। ਜਦੋਂ ਵਿਸ਼ਵ ਸਿਹਤ ਸੰਸਥਾ (W.H.O.) ਨੂੰ ਇਹੀ ਜਿੰਮੇਵਾਰੀ ਸੌਂਪੀ ਗਈ ਤਾਂ ਉਸ ਵੱਲੋਂ 1948 ਵਿੱਚ ਬਿਮਾਰੀਆਂ ਦੀ ਅੰਤਰਰਾਸਟਰੀ ਕਲਾਸੀਫਿਕੇਸ਼ਨ (I.C.D-6) ਦਾ ਛੇਵਾਂ ਐਡੀਸ਼ਨ ਛਾਪਿਆ ਗਿਆ ਤਾਂ ਉਸ ਵਿੱਚ ਪਹਿਲੀ ਵਾਰ ਮਨੋਰੋਗ ਸ਼ਾਮਿਲ ਕੀਤੇ ਗਏ। ਅਮਰੀਕਨ ਸਾਇਕੈਟਰਿਕ ਐਸੋਸੀਏਸ਼ਨ ਨੇ ਵੀਂ 1952 ਵਿੱਚ ਪਹਿਲੀ ਵਾਰ ਮਨੋਰੋਗਾਂ ਦਾ ਵਰਗੀਕਰਨ (D.S.M.-1) ਪ੍ਰਕਾਸ਼ਿਤ ਕੀਤਾ। ਪਰ ਵਿਸਥਾਰ ਪੂਰਵਕ ਵਰਗੀਕਰਣ ਪਹਿਲੀ ਵਾਰੀ I.C.D.-9(1978) ਅਤੇ DSM-3(1980) ਵਿੱਚ ਕ੍ਰਮਵਾਰ ਵਿਸ਼ਵ ਸਿਹਤ ਸੰਸਥਾ ਅਤੇ ਅਮਰੀਕਨ ਸਾਇਕੈਟਰਿਕ ਸੁਸਾਇਟੀ ਵੱਲੋਂ ਕੀਤਾ ਗਿਆ। ਸੋ ਇਹ ਗੱਲ ਬਹੁਤ ਸਪਸ਼ਟ ਹੈ ਕਿ ਮੌਜੂਦਾ ਵਿਗਿਆਨਕ ਚਿਕਿਤਸਾ ਪ੍ਰਣਾਲੀ ਵਿੱਚ ਸਾਇਕੈਟਰੀ ਜਾਂ ਮਨੋਰੋਗ ਚਕਿਤਸਾ ਦਾ ਸੁਮਾਰ ਬਹੁਤ ਹੀ ਨਵਾਂ ਹੈ। ਪਰ ਜੇ ਆਪਾਂ ਮਨੁੱਖ ਦੇ ਇਤਿਹਾਸ ਵੱਲ ਧਿਆਨ ਮਾਰੀਏ ਤਾਂ ਇਹ ਇੱਕ ਬਹੁਤ ਪੁਰਾਣੀ ਇਲਾਜ ਕਰਨ ਦੀ ਪੱਧਤੀ ਹੈ।

ਬੇਸ਼ਕ ਪੱਛਮੀ ਦੇਸ਼ਾਂ ਵਿੱਚ ਮਾਨਸਿਕ ਸਿਹਤ ਸੇਵਾਵਾਂ ਕਾਫੀ ਵਿਕਸਤ ਹਨ ਅਤੇ ਲੋਕਾਂ ਤੱਕ ਉਪਲੱਭਧ ਹਨ ਪਰ ਵਿਕਾਸਸ਼ੀਲ ਦੇਸ ਇਸ ਪੱਖੋਂ ਅਜੇ ਵੀ ਕਾਫੀ ਪਛੜੇ ਹੋਏ ਹਨ ਅਤੇ ਉੱਥੇ ਆਮ ਲੋਕਾਂ ਲਈ ਇਹ ਸੇਵਾਵਾਂ ਚੰਗੀ ਤਰਾਂ ਉਪਲੱਭਧ ਨਹੀਂ ਹਨ। ਸਿਹਤ ਸੇਵਾਵਾਂ ਲਈ, ਵਿਸ਼ੇਸ ਤੌਰ ਤੇ ਮਾਨਸਿਕ ਸਿਹਤ ਸੇਵਾਵਾਂ ਸਬੰਧੀ ਬਹੁਤ ਘੱਟ ਬਜਟ ਹੋਣਾ, ਹੋਰ ਸਬੰਧਤ ਸਹੂਲਤਾਂ ਦੀ ਘਾਟ, ਵਿਸ਼ੇਸ਼ ਤੌਰ ਤੇ ਮਨੋਰੋਗ ਸਬੰਧੀ ਸਿਹਤ ਕਰਮਚਾਰੀਆਂ ਦੀ ਥੁੜ, ਲੋਕਾਂ ਵਿੱਚ ਮਾਨਸਿਕ ਸਿਹਤ ਸਬੰਧੀ ਜਾਗਰੁਕਤਾ ਨਾ ਹੋਣਾ ਆਦਿ ਅਜਿਹੇ ਅਹਿਮ ਕਾਰਣ ਹਨ ਜਿਨ੍ਹਾਂ ਕਰਕੇ ਭਾਰਤ ਵਿੱਚ ਮਾਨਸਿਕ ਸਿਹਤ ਸੇਵਾਵਾਂ ਚੰਗੀ ਤਰ੍ਹਾਂ ਵਿਕਸਤ ਨਹੀਂ ਹਨ।

ਜਿੱਥੋਂ ਤੱਕ ਮਾਨਸਿਕ ਸਿਹਤ ਸਬੰਧੀ ਮੁਸ਼ਕਿਲਾਂ ਦੀ ਗੱਲ ਹੈ ਇਹ ਬਹੁਤ ਵੱਡੀ ਚੁਣੌਤੀ ਹੈ। ਸੰਨ 2010 ਵਿੱਚ ਮਾਨਸਿਕ ਸਿਹਤ ਸਬੰਧੀ ਸਮੱਸਿਆਵਾਂ ਕਾਰਣ ਹੋਇਆ ਮਨੁੱਖੀ ਸਿਹਤ ਦਾ ਵਿਗਾੜ (ਵਿਕਾਰ) ਸਾਰੀਆਂ ਬਿਮਾਰੀਆਂ ਵਿੱਚੋਂ ਸਭ ਤੋ ਵੱਡੇ ਦਰਜੇ ਤੇ ਪਹੁੰਚ ਗਿਆ ਹੈ। ਸਮਾਜਿਕ ਬੋਝ ਦੇ ਹਿਸਾਬ ਨਾਲ ਮਨੋਰੋਗ ਦਿਲ ਦੀਆਂ ਬਿਮਾਰੀਆਂ ਤੋਂ ਵੀ ਅੱਗੇ ਲੰਘ ਚੁੱਕੇ ਹਨ। ਵੱਖ ਵੱਖ ਸਰਵੇਖਣਾਂ ਅਨੁਸਾਰ 2% ਲੋਕ ਵੱਡੇ ਮਨੋਰੋਗਾਂ ਤੋਂ ਅਤੇ 5% ਤੋਂ ਜਿਆਦਾ ਲੋਕ ਛੋਟੇ ਮਨੋਰੋਗਾਂ ਤੋਂ ਪ੍ਰਭਾਵਤ ਹਨ। ਇਸ ਤਰਾਂ ਭਾਰਤ ਵਿੱਚ 2 ਕਰੋੜ ਤੋਂ ਜਿਆਦਾ ਲੋਕ ਵੱਡੇ ਮਨੋਰੋਗਾਂ ਨਾਲ ਗ੍ਰਸਤ ਹਨ ਅਤੇ ਸਭ ਤਰਾਂ ਦੇ ਛੋਟੇ ਵੱਡੇ ਮਨੋਰੋਗ ਮਿਲਾਕੇ 7 ਤੋਂ 12 ਕਰੋੜ ਲੋਕ ਇਹਨਾਂ ਰੋਗਾਂ ਦਾ ਸ਼ਿਕਾਰ ਹਨ। ਅਮਰੀਕਾ ਵਿੱਚ ਬਹੁਤ ਵਿਸਥਾਰ ਨਾਲ ਕੀਤੇ ਸਰਵੇਖਣ ਤੋਂ ਪਤਾ ਲੱਗਿਆ ਹੈ ਕਿ ਉੱਥੇ 17% ਲੋਕ ਜਿੰਦਗੀ ਵਿੱਚ ਕਦੇ ਨਾ ਕਦੇ ਉਦਾਸੀ ਰੋਗ (ਡਿਪਰੈਸ਼ਨ) ਦਾ ਸ਼ਿਕਾਰ ਹੁੰਦੇ ਹਨ। ਵਿਸਵ ਸਿਹਤ ਸੰਸਥਾ (W.H.O.) ਦੇ ਅਨੁਮਾਨ ਅਨੁਸ਼ਾਰ ਭਾਰਤ ਵਿੱਚ 22% ਲੋਕ ਪੂਰੀ ਜਿੰਦਗੀ ਵਿੱਚ ਕਦੇ ਨਾ ਕਦੇ ਕਿਸੇ ਛੋਟੇ ਵੱਡੇ ਮਨੋਰੋਗ ਤੋਂ ਪ੍ਰਭਾਵਤ ਹੁੰਦੇ ਹਨ। ਨੈਸ਼ਨਲ ਇੰਸਟੀਚਿਉਟ ਆਫ ਮੈਂਟਲ ਹੈਲਥ ਅਤੇ ਨਿਊਰੋਸਾਇਸਿਸ (NIMHANS) ਬੰਗਲੌਰ ਦੇ ਅਨੁਸਾਰ ਭਾਰਤ ਵਿੱਚ ਕਿਸੇ ਵੀ ਸਮੇਂ ਤੇ (ਹਰ ਵੱਕਤ) 35 ਲੱਖ ਲੋਕਾਂ ਨੂੰ ਮਨੋਰੋਗ ਦੇ ਇਲਾਜ ਲਈ ਹੱਸਪਤਾਲ ਵਿੱਚ ਦਾਖ਼ਲ ਹੋਣ ਦੀ ਲੋੜ ਹੁੰਦੀ ਹੈ। ਜੇ ਸਚਾਈ ਨਾਲ ਤੱਥ ਦੇਖੇ ਜਾਣ ਤਾਂ ਇਨ੍ਹਾਂ ਗੰਭੀਰ ਮਨੋਰੋਗੀਆਂ ਲਈ ਸਿਰਫ਼ 1% ਤੋਂ ਵੀ ਘੱਟ ਹੱਸਪਤਾਲ ਦੇ ਬੈਡ ਭਾਰਤ ਵਿੱਚ ਮੌਜੂਦ ਹਨ।

ਜੇ ਕਰ ਪੂਰੀ ਦੁਨੀਆ ਤੇ ਨਜ਼ਰ ਮਾਰੀਏ ਤਾਂ ਦੁਨੀਆਂ ਦੇ ਕੁਲ ਨਕਾਰਾਪਣ (DISABILITY) ਦਾ 28.5% ਹਿਸਾ ਸਿਰਫ ਮਨੋਰੋਗਾਂ ਕਾਰਣ ਹੋ ਰਿਹਾ ਹੈ। ਇਹ ਨਕਾਰਾਪਣ ਵਿੱਕਸਤ ਦੇਸਾਂ ਵਿੱਚ ਜ਼ਿਆਦਾ ਅਤੇ ਪੱਛੜੇ ਦੇਸ਼ਾਂ ਵਿੱਚ ਘੱਟ ਹੈ, ਉਦਾਹਰਣ ਦੇ ਤੌਰ ਤੇ ਅਮਰੀਕਾ ਵਿੱਚ ਇਹ ਦਰ 47% ਅਤੇ ਅਫਰੀਕਾ ਵਿੱਚ 16% ਹੈ। ਦੁਨੀਆ ਦੇ ਨਕਾਰਾਪਣ ਦੇ ਸਭ ਤੋਂ ਵੱਡੇ 10 ਕਾਰਣਾਂ ਵਿੱਚੋਂ 5 ਕਾਰਣ ਇਹ ਮਨੋਰੋਗ ਹਨ:- ਉਦਾਸੀ ਰੋਗ, ਸ਼ਰਾਬ ਸਬੰਧੀ ਰੋਗ, ਦੋ ਧਰੁਵੀ ਵਿਕਾਰ, ਸ਼ਕਿਜ਼ੋਫਰੇਨੀਆ, ਖੱਬਤੀ -ਬੰਨਣ ਰੋਗ। ਇਹ ਵੀ ਸਾਹਮਣੇ ਆਇਆ ਹੈ ਕਿ 15 ਤੋਂ 44 ਸਾਲ ਦੀ ਉਮਰ ਦੇ ਲੋਕਾਂ ਵਿੱਚ ਉਦਾਸੀ ਰੋਗ ਨਾਲ ਕੰਮ ਤੋਂ ਗੈਰਹਾਜ਼ਰ ਹੋਣ ਦਾ ਜਾਂ ਛੁੱਟੀ ਲੈਣ ਦਾ ਦੁਨੀਆਂ ਵਿੱਚ ਸੱਭ ਤੋਂ ਵੱਡਾ ਕਾਰਣ ਹੈ। ਸਾਰੀ ਦੁਨੀਆ ਉੱਤੇ ਬਿਮਾਰੀਆ ਦੇ ਭਾਰ ਬਾਰੇ ਰਿਪੋਰਟ ਅਨੁਸਾਰ ਸੰਨ 2020 ਵਿੱਚ ਸਾਰੀਆਂ ਬਿਮਾਰੀਆਂ ਦੇ ਭਾਰ ਦਾ 15% ਭਾਰ ਮਨੋਰੋਗਾਂ ਕਾਰਣ ਹੋਵੇਗਾ। ਇਕੱਲਾ ਉਦਾਸੀ ਰੋਗ ਹੀ ਸੰਨ 2020 ਤੱਕ ਸਾਰੀਆਂ ਬਿਮਾਰੀਆਂ ਵਿੱਚੋਂ ਭਾਰ ਪਾਉਣ ਵਾਲੀ ਦੂਜੇ ਨੰਬਰ ਦੀ ਬਿਮਾਰੀ ਬਣ ਜਾਵੇਗੀ। ਇਸੇ ਰਿਪੋਰਟ ਅਨੁਸਾਰ ਸਾਰੇ ਮਨੋਰੋਗ ਮਿਲਕੇ ਸਾਰੀ ਦੁਨੀਆਂ ਤੇ ਬਿਮਾਰੀਆਂ ਦੇ ਭਾਰ ਦਾ ਪ੍ਰਮੁੱਖ ਹਿੱਸਾ ਹੋਣਗੇ ਅਤੇ ਸਭ ਤੋਂ ਵੱਧ ਮਨੁੱਖੀ ਸਮਾਂ ਬਰਬਾਦ ਕਰਨਗੇ।

ਜਿੱਥੋਂ ਤੱਕ ਮਾਨਸਿਕ ਸਿਹਤ ਸਬੰਧੀ ਸਹੂਲਤਾਂ ਦਾ ਸਬੰਧ ਹੈ ਇਸ ਬਾਰੇ ਇਹ ਬਹੁਤ ਸਪੱਸ਼ਟ ਹੈ ਕਿ ਭਾਰਤ ਵਿੱਚ ਅਜੇ ਇਨ੍ਹਾਂ ਦੀ ਬਹੁਤ ਜਿਆਦਾ ਘਾਟ ਹੈ। ਭਾਰਤ ਦੇ 50% ਤੋਂ 60% ਜਿਲ੍ਹਿਆਂ ਵਿੱਚ ਮਨੋਰੋਗਾਂ ਸਬੰਧੀ ਕਿਸੇ ਵੀ ਕਿਸਮ ਦੀ ਸਹਾਇਤਾ ਮੌਜੂਦ ਨਹੀਂ ਹੈ। ਭਾਰਤ ਵਿੱਚ ਮਾਹਿਰ ਮਨੋਰੋਗ ਸਪੈਸ਼ਲਿਸਟਾਂ ਅਤੇ ਹੋਰ ਸਬੰਧਤ ਕਰਮੀਆਂ ਦੀ ਬਹੁਤ ਘਾਟ ਹੈ। ਭਾਰਤ ਵਿੱਚ ਸਿਰਫ਼ 3500 ਮਨੋਰੋਗ ਮਾਹਿਰ ਡਾਕਟਰ ਹਨ ਅਤੇ ਉਹਨਾਂ ਵਿੱਚੋਂ ਵੀ ਜ਼ਿਆਦਾਤਰ ਡਾਕਟਰ ਪ੍ਰਾਈਵੇਟ ਖੇਤਰ ਵਿੱਚ ਹਨ ਤੇ ਉਹ ਵੀ ਸ਼ਹਿਰੀ ਇਲਾਕਿਆਂ ਵਿੱਚ ਹਨ। ਪੇਂਡੂ ਇਲਾਕਿਆਂ ਵਿੱਚ ਇਹ ਸੇਵਾਵਾਂ ਨਾਂਹ ਦੇ ਬਰਾਬਰ ਹਨ। ਇਸ ਤਰ੍ਹਾਂ ਭਾਰਤ ਵਿੱਚ 10 ਲੱਖ ਲੋਕਾਂ ਪਿੱਛੇ ਸਿਰਫ਼ 3 ਮਨੋਰੋਗ ਮਾਹਿਰ ਡਾਕਟਰ ਹਨ। ਇਸ ਦੇ ਮੁਕਾਬਲੇ ਪੱਛਮੀ ਦੇਸ਼ਾਂ ਵਿੱਚ 10 ਲੱਖ ਲੋਕਾਂ ਪਿੱਛੇ 100=150 ਸਪੈਸ਼ਲਿਸ਼ਟ ਹਨ। ਮਾਹਿਰ ਕਲੀਨਿਕਲ ਸਾਇਕੌਲੋਜਿਸਟ ਅਤੇ ਸਾਇਕੈਟਰਿਕ ਨਰਸਾਂ ਦੀ ਹੋਰ ਵੀ ਜਿਆਦਾ ਘਾਟ ਹੈ। ਹਸਪਤਾਲਾਂ ਦੇ 50% ਤੋਂ ਵੱਧ ਮਨੋਰੋਗ ਵਾਰਡਾਂ ਵਿੱਚ ਇਹਨਾਂ ਮਾਹਿਰ ਮਾਨਸਿਕ ਸਿਹਤ ਕਰਮੀਆਂ ਦੀ ਅਣਹੋਂਦ ਹੈ। ਹੁਣ ਤੱਕ ਆਪਣੇ ਦੇਸ਼ ਵਿੱਚ ਸਿਹਤ ਬਜਟ ਦਾ ਸਿਰਫ਼ 1% ਹੀ ਮਾਨਸਿਕ ਸਿਹਤ ਉੱਤੇ ਖਰਚਿਆ ਜਾਂਦਾ ਰਿਹਾ ਹੈ। ਇਸ ਦੇ ਮੁਕਾਬਲੇ ਵਿਕਸਤ ਦੇਸ਼ਾਂ ਵਿੱਚ ਸਿਹਤ ਬਜਟ ਦਾ 10% ਤੋਂ 18% ਹਿੱਸਾ ਮਾਨਸਿਕ ਸਿਹਤ ਉੱਤੇ ਖਰਚਿਆ ਜਾਂਦਾ ਹੈ। ਭਾਰਤ ਦੇ ਪ੍ਰਮਾਣਿਤ ਮੈਡੀਕਲ ਕਾਲਜਾਂ ਵਿੱਚੋਂ 50% ਤੋਂ ਵੀ ਘੱਟ ਕਾਲਜਾਂ ਵਿੱਚ ਸਾਇਕੈਟਰੀ ਵਿਸ਼ੇ ਤੇ ਐਮ ਡੀ (M.D.) ਦੀ ਡਿਗਰੀ ਕਰਵਾਈ ਜਾਂਦੀ ਹੈ। ਸੋ ਇਹ ਗੱਲ ਬਹੁਤ ਸਪਸ਼ਟ ਹੈ ਕਿ ਸਮਾਜ ਵਿੱਚ ਮਨੋਰੋਗਾਂ ਦਾ ਭਾਰ ਬਹੁਤ ਜਿਆਦਾ ਹੈ ਅਤੇ ਇਸ ਸਮੱਸਿਆ ਨੂੰ ਹੱਲ ਕਰਨ ਦੇ ਵਸੀਲੇ ਬਹੁਤ ਹੀ ਘੱਟ ਹਨ। ਇਹ ਇੱਕ ਵਿਚਾਰਨਯੋਗ ਬਹੁਤ ਗੰਭੀਰ ਵਿਸ਼ਾ ਅਤੇ ਮਸਲਾ ਹੈ।

**ਪ੍ਰੋਫੈਸਰ ਸਾਇਕੈਟਰੀ**
**ਰਜਿੰਦਰਾ ਹਸਪਤਾਲ ਪਟਿਆਲਾ।**

## ਸੂਬੇ ਨੂੰ ਸਹਾਇਤਾ

| | |
|---|---|
| 1. ਰਾਜ ਕੁਮਾਰ ਸਮਾਣਾ (ਮਾਤਾ ਦੇ ਸ਼ੋਕ ਸਮਾਗਮ 'ਤੇ) | 2000 |
| 2. ਮਾਸਟਰ ਮੱਘਰ ਸਿੰਘ, ਗਹਿਲਾਂ (ਬੇਟੇ ਅਮਨਦੀਪ ਦੀ ਸ਼ਾਦੀ 'ਤੇ) | 1000 |
| 3. ਆਰ.ਸੀ.ਬਾਂਸਲ (ਬਾਂਸਲ ਹਸਪਤਾਲ, ਧਨੌਲਾ) | 1000 |
| 4. ਰਾਜਪਾਲ ਤਰਕਸ਼ੀਲ, ਕਪੂਰਥਲਾ | 500 |

## ਟੀ.ਵੀ.ਸੀਰੀਅਲ ਸਹਾਇਤਾ

| | |
|---|---|
| 1. ਰਾਜ ਕੁਮਾਰ ਸਮਾਣਾ | 2500 |

## ਮੈਗਜ਼ੀਨ ਸਹਾਇਤਾ

| | |
|---|---|
| 1. ਰਾਜਪ੍ਰੀਤ ਸਿੰਘ ਨੰਬਰਦਾਰ, ਭੀਖੀ, (ਲੜਕੇ ਗਗਨਦੀਪ ਦੀ ਸ਼ਾਦੀ 'ਤੇ) | 500 |
| 2. ਗੁਰਦੇਵ ਸਿੰਘ ਸ. ਲਾਈਨਮੈਨ (ਅਤਲਾ ਖੁਰਦ, ਸੇਵਾ ਮੁਕਤੀ 'ਤੇ) | 500 |

## ਜੋਨ ਸਹਾਇਤਾ

**ਪਟਿਆਲਾ ਜੋਨ ਲਈ**

| | |
|---|---|
| 1. ਰਾਜ ਕੁਮਾਰ ਸਮਾਣਾ (ਮਾਤਾ ਦੇ ਸ਼ੋਕ ਸਮਾਗਮ 'ਤੇ) | 1000 |

## ਇਕਾਈਆਂ ਨੂੰ ਸਹਾਇਤਾ

**ਇਕਾਈ ਜਗਰਾਓਂ**

| | |
|---|---|
| 1. ਅਵਤਾਰ ਗਿੱਲ, ਕੈਨੇਡਾ (ਸਰਪ੍ਰਸਤ, ਤਰਕਸ਼ੀਲ ਕਲਚਰਲ ਸੁਸਾਇਟੀ ਆਫ ਕੈਨੇਡਾ) | 5000 |
| 2. ਗੋਪਾਲ ਸਿੰਘ, ਕੈਨੇਡੀਅਨ (ਸੇਵਾ ਮੁਕਤ ਪ੍ਰਿੰਸੀਪਲ, ਕਾਉਂਕੇ ਕਲਾਂ) | 2000 |
| 3. ਨਿਰਮਲ ਕਿੰਗਰਾ | 500 |

**ਇਕਾਈ ਸਾਹਨੇਵਾਲ**

| | |
|---|---|
| 1. ਸੂਬੇਦਾਰ ਮਨਜੀਤ ਸਿੰਘ ਕਟਾਣੀਕਲਾਂ (ਬੇਟੇ ਦੇ ਵਿਆਹ ਤੇ) | 500 |

**ਇਕਾਈ ਫਗਵਾੜਾ**

| | |
|---|---|
| 1. ਆਤਮਾ ਰਾਮ,ਪ੍ਰੀਤਮ ਸਿੰਘ, ਰਛਪਾਲ ਸਿੰਘ (ਪਿਤਾ ਕਰਮ ਸਿੰਘ ਨਮਦੀਪੁਰ ਦੀ ਯਾਦ 'ਚ) | 500 |

# ਵਰਲਡ ਐਥੀਇਸਟ ਕਾਨਫਰੰਸ



ਅਵਤਾਰ ਗੋਂਦਾਰਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਲਗਭਗ 40 ਮੈਂਬਰਾਂ ਦਾ ਡੈਲੀਗੇਟ ਜਥਾ, ਵਰਲਡ ਐਥੀਇਸਟ ਕਾਨਫ਼ਰੰਸ 'ਚ ਹਿੱਸਾ ਲੈਣ ਲਈ ਚੇਨਈ ਪਹੁੰਚਿਆ। ਇਹ ਕਾਨਫ਼ਰੰਸ ਦ੍ਰਾਵੜੀਦਰ ਕਜ਼ਗਮ, ਰੈਸ਼ਨੇਲਿਟ ਫੋਰਮ, ਐਥੀਇਸਟ ਸੈਂਟਰ ਵਿਜੇਵਾੜਾ ਦੇ ਸਾਂਝੇ ਯਤਨਾਂ ਨਾਲ 7,8 ਅਤੇ 9 ਜਨਵਰੀ 2011 ਨੂੰ ਤ੍ਰਿਚੀ ਵਿਖੇ ਕੀਤੀ ਗਈ। ਕਾਨਫ਼ਰੰਸ 'ਚ ਅਮਰੀਕਾ, ਬਰਤਾਨੀਆ, ਸਵੀਡਨ, ਨਾਰਵੇ, ਫਿਨਲੈਂਡ, ਫਰਾਂਸ, ਇਟਲੀ, ਸਿੰਘਾਪੁਰ, ਮਲੇਸ਼ੀਆ ਅਤੇ ਭਾਰਤ ਦੇ ਲਗਭਗ ਸਾਰੇ ਰਾਜਾਂ 'ਚ ਕੰਮ ਕਰਦੀਆਂ ਤਰਕਸ਼ੀਲ ਤੇ ਮਾਨਵਵਾਦੀ ਜਥੇਬੰਦੀਆਂ ਦੇ ਡੈਲੀਗੇਟਾਂ ਦੀ ਆਮਦ ਨੇ ਸਮੁੱਚੀ ਕਾਨਫ਼ਰੰਸ ਨੂੰ ਵੱਖ-ਵੱਖ ਜਾਤੀਆਂ, ਕੌਮੀਅਤਾਂ ਦੇ ਸਜੀਵ ਖੂਬਸੂਰਤ ਗੁਲਦਸਤੇ ਵਿੱਚ ਬਦਲ ਦਿੱਤਾ ਸੀ। ਬੱਚਿਆਂ ਤੋਂ ਲੈ ਕੇ ਬੁੱਢਿਆਂ ਤੱਕ, ਲਗਭਗ ਅੱਠ ਹਜ਼ਾਰ ਔਰਤਾਂ ਮਰਦਾਂ ਦੇ ਇਕੱਠ ਨੇ ਇਸ ਕਾਨਫਰੰਸ ਨੂੰ ਇੱਕ ਚਿੱਤ ਹੋ ਕੇ ਸੁਣਿਆ ਤੇ ਵੇਖਿਆ। ਵੱਖ-ਵੱਖ ਸੈਸ਼ਨਾਂ 'ਚ ਚੱਲੀ ਕਾਨਫ਼ਰੰਸ ਦਾ ਆਗਾਜ਼-ਇਨਸਾਫ਼, ਬਰਾਬਰੀ ਤੇ ਨਾਸਤਿਕਤਾ ਨੂੰ ਬੁਲੰਦ ਕਰਕੇ, ਵੀ. ਕੁਮਾਰੇਸਨ ਦੇ ਲਿਖੇ ਗੀਤ ਨਾਲ ਹੋਇਆ। ਜਿਸ ਦੀ ਗੂੰਜ ਤਿੰਨੇ ਦਿਨ ਫਿਜ਼ਾ ਵਿੱਚ ਗੂੰਜਦੀ ਰਹੀ।

**'ਜੀ ਆਇਆਂ ਨੂੰ ਜੀ ਆਇਆਂ ਨੂੰ**
**ਤੁਹਾਨੂੰ ਸਾਰਿਆਂ ਨੂੰ ਜੀ ਆਇਆਂ ਨੂੰ**
**ਕੋਈ ਰੱਬ ਨਹੀਂ, ਕੋਈ ਰੱਬ ਨਹੀਂ,**
**ਛੱਡੋ ਰੱਬ ਨੂੰ,**
**ਬੰਦੇ ਬਾਰੇ ਸੋਚੋ।'**

ਪਹਿਲਾ ਸ਼ੈਸ਼ਨ, ਤ੍ਰਿਚੀ ਦੇ ਪੇਰੀਆਰ ਸੈਨਟੈਨਰੀ ਐਜੂਕੇਸ਼ਨ ਕੰਪਲੈਕਸ ਵਿੱਚ ਹੋਇਆ ਜਿਸ ਵਿੱਚ ਡਾ: ਜੀ.ਵਿਜੈਅਮ ਨੇ 'ਨਾਸਤਕਤਾ-ਇੱਕ ਵਿਕਲਪ ਸੱਭਿਆਚਾਰ' ਵਿਸ਼ੇ 'ਤੇ ਪੇਪਰ ਪੜ੍ਹਿਆ। ਇੰਟਰਨੈਸ਼ਨਲ ਹਿਊਮੇਨਿਸਟ ਐਂਡ ਐਥੀਕਲ ਯੂਨੀਅਨ ਨਾਰਵੇ ਦੇ ਲੈਵੀ ਫਰੈਗਲ ਨੇ ਉਦਘਾਟਨੀ ਭਾਸ਼ਣ ਦਿੱਤਾ। ਤਾਮਿਲਨਾਡੂ ਦੇ ਸਟੇਟ ਪਲਾਨਿੰਗ ਕਮਿਸ਼ਨ ਦੇ ਉਪ ਚੇਅਰਮੈਨ ਡਾ: ਐਮ. ਨਾਗਾਨਾਥਨ ਨੇ ਸਾਇੰਸ ਪ੍ਰਦਰਸ਼ਨੀ ਦਾ ਉਦਘਾਟਨ ਕੀਤਾ। ਪ੍ਰਦਰਸ਼ਨੀ ਵਿੱਚ ਗਾਈਡ ਵਜੋਂ ਹਾਜ਼ਰ ਕੁੜੀਆਂ ਮੁੰਡਿਆਂ ਨੂੰ ਜਦੋਂ ਪੁੱਛਿਆ ਗਿਆ ਕਿ ਕੀ ਉਹ ਨਾਸਤਕ ਹਨ ਤਾਂ ਉਹਨਾਂ ਬੇਝਿਜਕ ਜਵਾਬ ਦਿੱਤਾ, 'ਹਾਂ।'

ਇਸ ਮੌਕੇ, ਪੇਰੀਆਰ ਦੁਆਰਾ ਸ਼ੁਰੂ ਕੀਤੀ ਲਹਿਰ ਬਾਰੇ ਅੰਗਰੇਜ਼ੀ 'ਚ ਲਿਖੀ ਪੁਸਤਕ 'The Justice Movement 1917' ਫਿਨਲੈਂਡ ਤੋਂ ਆਏ, ਫਰੀ ਥਿੰਕਰਜ਼ ਐਸੋਸੀਏਸ਼ਨ ਦੇ ਮੈਂਬਰ ਪੀਕਾ ਈਲੋ ਨੇ ਜਾਰੀ ਕੀਤੀ। ਇਸ ਤੋਂ ਬਿਨਾਂ ਵੱਖ-ਵੱਖ ਵਿਦੇਸ਼ੀ ਜਥੇਬੰਦੀਆਂ ਦੇ ਪ੍ਰਤੀਨਿਧਾਂ ਨੇ ਅੰਗਰੇਜ਼ੀ ਅਤੇ ਤਾਮਿਲ ਭਾਸ਼ਾ 'ਚ ਲਿਖੀਆਂ ਪੁਸਤਕਾਂ ਜਾਰੀ ਕੀਤੀਆਂ, ਜਿੰਨ੍ਹਾਂ 'ਚ ਮੁੱਖ, 'Justice Book 1929, Preyar, Throughts of Priyar, The Necessity of Scientific Temper, ਮੁੱਖ ਹਨ। ਪੁਸਤਕਾਂ ਦੇ ਨਾਲ, ਕਾਨਫ਼ਰੰਸ ਨੂੰ ਸਮਰਪਤ ਇੱਕ ਖੂਬਸੂਰਤ ਰੰਗਦਾਰ ਸੋਵੀਨਾਰ ਵੀ ਜਾਰੀ ਕੀਤਾ ਗਿਆ। ਸਕੂਲ ਦੇ ਅਹਾਤੇ 'ਚ ਲੱਗੀ ਪੁਸਤਕ ਪ੍ਰਦਰਸ਼ਨੀ 'ਚੋਂ ਗਿਆਨ, ਵਿਗਿਆਨ ਅਤੇ ਨਾਸਤਿਕਤਾ ਸੰਬੰਧੀ ਸਾਹਿਤ ਨੂੰ ਖਰੀਦਣ ਲਈ, ਡੈਲੀਗੇਟਾਂ ਦਾ ਤਾਂਤਾਂ ਲੱਗਿਆ ਰਿਹਾ। ਪਹਿਲੇ ਸ਼ੈਸ਼ਨ 'ਚ ਇੰਡੀਅਨ ਰੈਸ਼ਨੇਲਿਸਟ ਸੁਸਾਇਟੀ ਦੇ ਸਾਨਲ ਐਡਮਾਰਕੂ, ਸਿੰਘਾਪੁਰ ਦੇ ਰਤਨਾਕੁਮਾਰ, ਪਰਿਆਰ ਇੰਟਰਨੈਸ਼ਨਲ ਅਮਰੀਕਾ ਦੇ ਡਾ: ਸੋਰਮ, ਮਲੇਸ਼ੀਆ ਦੇ ਕੇ.ਆਰ.ਆਰ.ਐੱਨ ਬਾਜਾਗਨ ਨੇ ਵੀ ਸੰਬੋਧਨ ਕੀਤਾ। ਪਿਛਲੇ ਪਹਿਰ ' 'Atheism and Humanism, a way of life' ਵਿਸ਼ੇ 'ਤੇ ਕੇਰਲਾ ਤੋਂ ਆਏ ਅਨਿਲ ਕੁਮਾਰ ਨੇ ਪੇਪਰ ਪੜ੍ਹਿਆਂ। ਸਮਾਜਕ ਕਾਇਆ ਕਲਪ 'ਚ ਨਾਸਤਿਕਤਾ ਦੇ ਰੋਲ ਬਾਰੇ ਦੋ ਹੋਰ ਪੇਪਰ, 'Atheism for Transformation of the Society' ਅਤੇ 'The Role of Pingus in dissemenating Atheism' ਵਿਦਵਾਨਾਂ ਨੇ ਪੜ੍ਹੇ। ਕਾਨਫ਼ਰੰਸ ਦਾ ਪਹਿਲਾ ਦਿਨ ਵੱਖ-ਵੱਖ ਡੈਲੀਗੇਟਾਂ ਵੱਲੋਂ ਅੰਗਾਰਿਆਂ ਉੱਪਰ ਤੁਰਨ ਨਾਲ ਖਤਮ ਹੋਇਆ ਜਿਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੈਂਬਰ ਵਿਸ਼ੇਸ਼ ਖਿੱਚ ਦਾ ਕੇਂਦਰ ਰਹੇ। ਤਾਮਿਲ ਭਾਸ਼ਾ 'ਚ ਵਿਦਿਆਰਥੀਆਂ ਵੱਲੋਂ ਪੇਸ਼ ਕੀਤੇ ਗਏ ਪ੍ਰੋਗਰਾਮ ਨੇ ਭਾਸ਼ਾ ਦੀ ਅਣਜਾਣਤਾ ਦੇ ਬਾਵਜੂਦ ਬਾਹਰਲੇ ਦਰਸ਼ਕਾਂ ਨੂੰ ਕੀਲ ਕੇ ਰੱਖਿਆ।

ਦੂਸਰੇ ਦਿਨ 8 ਜਨਵਰੀ ਨੂੰ ਡੈਲੀਗੇਟਾਂ ਨੂੰ ਤ੍ਰਿਚੀ ਤੋਂ 50 ਮੀਲ ਦੂਰ ਸਥਿਤ, ਹਰੀ ਭਰੀ ਨਾਸਤਿਕ 'ਮਨੀਆਮਾਈ ਯੂਨੀਵਰਸਿਟੀ' ਵਿੱਚ ਲਿਜਾਇਆ ਗਿਆ। ਜਿੱਥੇ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ: ਐੱਮ. ਰਾਮਾਚੰਦਰਨ ਅਤੇ ਵਿਦਿਆਰਥੀਆਂ ਦੀ ਪ੍ਰਾਹੁਣਾਚਾਰੀ ਮਨ ਮੋਹਣ ਵਾਲੀ ਸੀ।




ਸਾਰੇ ਡੈਲੀਗੇਟਾਂ ਨੇ ਤਿਆਰ ਕੀਤੇ ਟੋਇਆਂ 'ਚ ਰੁੱਖ ਲਾ ਕੇ, ਯੂਨੀਵਰਸਿਟੀ ਨਾਲ ਸਾਂਝ ਪਾਈ।

ਇੱਥੇ ਪ੍ਰੋਗਰਾਮ ਦੇ ਸੈਸ਼ਨਾਂ 'ਚ ਨਾਸਤਿਕਤਾ ਦੇ ਵੱਖ-ਵੱਖ ਪਹਿਲੂਆਂ ਤੇ ਚਾਨਣਾ ਪਾਉਂਦੇ ਵਿਸ਼ਿਆਂ ਬਾਰੇ ਵਿਚਾਰ ਚਰਚਾ ਹੋਈ। ਜਿਵੇਂ 'Atheism- a bed rock of Science and Scietific outlook,' Atheism for women Emproverment, Science and pseudo Science' Youth and Atheism. ਦਿਨ ਢਲੇ, ਸ਼ਹਿਰ ਵਾਪਸੀ ਤੇ ਇੱਕ ਵਿਸ਼ਾਲ ਪਬਲਿਕ ਜਲਸਾ ਕੀਤਾ ਗਿਆ। ਜਿਸ ਵਿੱਚ ਬੁਲਾਰਿਆਂ ਨੇ 'ਰੱਬ' ਦੇ ਨਾਂ 'ਤੇ ਪੈਰੋਕਾਰਾਂ ਵੱਲੋਂ ਕੀਤੇ ਜਾਂਦੇ ਕਰਮਕਾਂਡਾਂ ਅਤੇ ਅੰਧਵਿਸ਼ਵਾਸ਼ੀ ਧਾਰਨਾਵਾਂ ਦਾ ਪਰਦਾ ਫਾਸ਼ ਕੀਤਾ। ਕਾਨਫਰੰਸ ਦੇ ਤੀਜੇ ਦਿਨ 9 ਜਨਵਰੀ ਵੱਖ-ਵੱਖ ਥਾਵਾਂ ਤੇ ਦੋ ਸ਼ੈਸ਼ਨ ਰੱਖੇ ਗਏ। ਇਹਨਾਂ ਸ਼ੈਸ਼ਨਾਂ ਵਿੱਚ, ਚੇਨਈ ਲਾਅ ਕਾਲਜ ਦੇ ਐੱਮ.ਵੀ. ਕਾਨੀਮੋਜੀ ਨੇ 'Role of Media in Strengthening, Atheism and Humanesin' ਅਤੇ ਵਿਜੇਵਾੜਾ ਐਥੀਇਸਟ ਸੈਂਟਰ ਦੇ ਡਾ: ਜੀ.ਸਮਾਰਾਮ ਨੇ 'Role of Athersin in Safe gaurding indivisual and Sound Health, ਵਿਸ਼ਿਆਂ 'ਤੇ ਪੇਪਰ ਪੜ੍ਹੇ।

ਕਾਨਫਰੰਸ ਦੇ ਅੰਤਲੇ ਸ਼ੈਸ਼ਨ 'ਚ ਵੱਖ-ਵੱਖ ਖਿੱਤਿਆਂ 'ਚ ਕੀਤੀਆਂ ਪ੍ਰਾਪਤੀਆਂ ਬਦਲੇ ਕੁਝ ਸਖਸ਼ੀਅਤਾਂ ਨੂੰ ਸਨਮਾਨਿਤ ਕੀਤਾ ਗਿਆ ਅਤੇ ਅਮਰੀਕਾ ਸਥਿਤ ਪੇਰੀਆਰ ਇੰਟਰਨੈਸ਼ਨਲ ਵੱਲੋਂ ਸਥਾਪਤ 'K. Veeramani Award for Social Justice, ਆਲ ਇੰਡੀਆ ਬੈਕਵਾਰਡ ਕਲਾਸਜ਼ ਦੀ ਫੈਡਰੇਸ਼ਨ ਦੇ ਜਨਰਲ ਸਕੱਤਰ ਜੀ. ਕਰੁਣਾਨਿਧੀ ਨੂੰ ਦਿੱਤਾ ਗਿਆ।

ਮੁੱਖ ਸੰਪਾਦਕ, 'ਤਰਕਸ਼ੀਲ'
gondarasa@yahoo.com

## ਕਾਨਫ਼ਰੰਸ 'ਚ ਸਰਬਸੰਮਤੀ ਨਾਲ ਪਾਸ ਕੀਤੇ ਮਤੇ

**ਅਸੀਂ ਸਮਝਦੇ ਹਾਂ...**

* ਨੌਜਵਾਨ ਸੰਭਾਵੀ ਸ਼ਕਤੀ ਹਨ ਅਤੇ ਲੋਕਾਂ ਨੂੰ ਅਗਿਆਨਤਾ, ਅਨਪੜ੍ਹਤਾ, ਅੰਧਵਿਸ਼ਵਾਸ਼ਾਂ ਤੋਂ ਮੁਕਤ ਕਰਵਾਉਣ ਅਤੇ ਸਮਾਜਕ ਕਾਇਆਕਲਪ ਨੂੰ ਤਕੜਾ ਕਰਨ ਲਈ ਵਿਗਿਆਨ ਸਿੱਖਿਆ ਪੂਰਵ ਸ਼ਰਤ ਹੈ।

**ਸਾਨੂੰ ਫਿਕਰ ਹੈ:**

* ਵਧ ਰਹੇ ਧਾਰਮਿਕ ਮੂਲਵਾਦ, ਵੱਖਵਾਦ ਅਤੇ ਹਿੰਸਾ ਬਾਰੇ।
* ਵਾਤਾਵਰਣ ਦੇ ਤੇਜੀ ਨਾਲ ਹੋ ਰਹੇ ਨਿਘਾਰ, ਮੌਸਮੀ ਤਬਦੀਲੀ ਅਤੇ ਵਾਤਾਵਰਣ ਪੱਖੀ ਵਿਕਾਸ ਦੀ ਲੋੜ ਬਾਰੇ।
* ਧਾਰਮਕ ਹੁਰਮਤੀ ਸੰਬੰਧੀ ਕਾਨੂੰਨ ਨੂੰ ਖਤਮ ਕਰਨ ਬਾਰੇ ਦ੍ਰਿੜ ਹਾਂ।
* ਸਭ ਬਰਾਬਰ ਜਨਮ ਲੈਂਦੇ ਹਨ, ਇਸ ਲਈ ਬਰਾਬਰ ਜਿਉਣਾ ਉਹਨਾਂ ਦਾ ਹੱਕ ਹੈ।
* ਆਲੋਚਨਾਤਮਕ ਸੋਚ, ਵਿਗਿਆਨਕ ਨਜ਼ਰੀਆ, ਖੁੱਲ੍ਹੀ ਪੜਤਾਲ, ਸੋਚ ਅਤੇ ਸਮਾਜ ਵਿਚਲੇ ਵਿਕਾਸ ਲਈ ਜਰੂਰੀ ਹਨ।
* 'ਰੱਬ' ਵਿੱਚ ਬੇਵਿਸ਼ਵਾਸ਼ੀ ਅਤੇ ਉਸੇ ਮੁਤਾਬਕ ਵਿਚਰਨਾ।
* ਲਿੰਗਕ ਬਰਾਬਰੀ, ਆਰਥਿਕ ਖੁਸ਼ਹਾਲੀ, ਸਮਾਜਕ ਨਿਆਂ ਮਨੁੱਖੀ ਕੀਮਤਾਂ ਦਾ ਸਮਰੱਥਕ ਅਤੇ ਲੋਕਾਂ ਦਾ ਸਭਿਆਚਾਰਕ ਵਿਕਾਸ।
* ਧਰਮ ਦਾ ਸਿਆਸਤ, ਵਿੱਦਿਆ ਅਤੇ ਕਾਨੂੰਨ ਨਾਲੋਂ ਨਿਖੇੜਾ ਅਤੇ ਧਰਮ ਨਿਰਪੇਖਤਾ ਉੱਪਰ ਪਹਿਰੇਦਾਰੀ।
* ਮਨੁੱਖੀ ਸ਼ਾਨ, ਸਵੈ ਸਤਿਕਾਰ, ਰੰਗ, ਜਾਤ, ਮਤ, ਲਿੰਗ ਅਤੇ ਆਰਥਿਕ ਸਥਿੱਤੀ ਤੋਂ ਉੱਪਰ ਉਠ ਕੇ ਸਾਰੇ ਲੋਕਾਂ ਲਈ ਬਰਾਬਰੀ।
* ਵਿਗਿਆਨਕ ਅਤੇ ਨਕਲੀ ਵਿਗਿਆਨ 'ਚ ਨਿਖੇੜਾ।
* ਬੱਚਿਆਂ, ਔਰਤਾਂ, ਅਪੰਗਾਂ, ਬਿਧਾਂ ਅਤੇ ਨਿਤਾਣੇ ਵਰਗਾਂ ਦੇ ਮਾਨਵੀ ਅਧਿਕਾਰਾਂ ਦੀ ਪ੍ਰਾਪਤੀ।
* ਮਨੁੱਖੀ ਅਧਿਕਾਰਾਂ ਅਤੇ ਸਮਾਜ ਦੀ ਖੁਸ਼ਹਾਲੀ ਤੋਂ ਉੱਪਰ ਕੋਈ ਧਾਰਮਿਕ ਆਜ਼ਾਦੀ ਨਹੀਂ।

**ਪ੍ਰਸਤਾਵ**

* ਜ਼ਿੰਦਗੀ ਦੇ ਹਰ ਖੇਤਰ 'ਚ ਧਰਮ ਨਿਰਪੇਖ ਅਤੇ ਜ਼ਮਹੂਰੀ ਕਦਰਾਂ ਕੀਮਤਾਂ ਦੀ ਪੁਸ਼ਟੀ।
* ਨਾਸਤਿਕ ਵਿਚਾਰਧਾਰਾ ਦਾ ਪ੍ਰਚਾਰ, ਜੋ ਮਾਨਵਤਾ ਦੀ ਆਸ ਹੈ, ਯੁੱਧ ਤੋਂ ਸ਼ਾਂਤੀ ਵੱਲ, ਗੁਲਾਮੀ ਤੋਂ ਆਜ਼ਾਦੀ ਵੱਲ, ਅੰਧਵਿਸ਼ਵਾਸਾਂ ਤੋਂ ਵਿਵੇਕਸ਼ੀਲਤਾ ਵੱਲ, ਕਲੇਸ਼ ਤੋਂ ਮਿਲਵਰਤਣ ਵੱਲ ਮੋੜਾ, ਤਾਂ ਜੋ ਮਾਨਵੀ ਮੁੱਲਾਂ ਵਾਲਾ ਨਵਾਂ ਸਮਾਜ ਉਸਾਰਿਆ ਜਾ ਸਕੇ।

# ਖ਼ਬਰ ਹੈ ਕਿ...

## ਪਿਤਾ ਦੀ ਬਲੀ ਚੜ੍ਹਾਉਣ ਵਾਲੇ ਵਿਅਕਤੀ ਨੂੰ ਮੌਤ ਦੀ ਸਜ਼ਾ

**ਨਵੀਂ ਦਿੱਲੀ, 10 ਜਨਵਰੀ:** ਦਿੱਲੀ ਦੀ ਇਕ ਅਦਾਲਤ ਨੇ ਪਿਤਾ ਦੀ ਬਲੀ ਚੜ੍ਹਾਉਣ ਵਾਲੇ 25 ਸਾਲ ਦੇ ਇੱਕ ਵਿਅਕਤੀ ਨੂੰ ਅੱਜ ਮੌਤ ਦੀ ਸਜ਼ਾ ਸੁਣਾਈ। ਵਧੀਕ ਸ਼ੈਸ਼ਨ ਜੱਜ ਆਰ.ਕੇ ਗੌਬਾ ਨੇ ਇਸ ਨੂੰ ਦੁਰਲਭ ਤੋ ਦੁਰਲਭ ਅਪਰਾਧ ਕਰਾਰ ਦਿੰਦਿਆਂ ਨਬੀ ਕਰੀਮ ਦੇ ਰਹਿਣ ਵਾਲੇ ਜਤਿੰਦਰ ਨੂੰ ਮੌਤ ਦੀ ਸਜ਼ਾ ਦਾ ਫੈਸਲਾ ਸੁਣਾਇਆ। ਸਰਕਾਰੀ ਧਿਰ ਅਨੁਸਾਰ ਜਤਿੰਦਰ ਨੇ 12 ਮਾਰਚ 2008 ਨੂੰ ਦਿਨ ਦੇਵੀ ਨੂੰ ਖੁਸ਼ ਕਰਨ ਲਈ ਪਿਤਾ ਦੀ ਹੱਤਿਆ ਕਰ ਕੇ ਲਾਸ਼ ਦੇ ਟੁਕੜੇ-ਟੁਕੜੇ ਕਰ ਦਿੱਤੇ। ਜਤਿੰਦਰ ਨੇ ਦੱਸਿਆ ਕਿ ਉਸ ਨੂੰ ਸੁਪਨੇ ਵਿੱਚ ਦੇਵੀ ਨੇ ਕਿਹਾ ਸੀ ਕਿ ਪਤਨੀ ਨਾਲ ਸੰਬੰਧਾਂ ਵਿੱਚ ਤਣਾਅ ਨੂੰ ਦੂਰ ਕਰਨ ਲਈ ਮਨੁੱਖ ਦੀ ਬਲੀ ਦੇਣੀ ਹੋਵੇਗੀ। ਅਦਾਲਤ ਨੇ ਫੈਸਲਾ ਸੁਣਾਉਂਦਿਆਂ ਕਿਹਾ ਆਪਣੀ ਭਲਾਈ ਅਤੇ ਦੇਵੀ ਨੂੰ ਖੁਸ਼ ਕਰਨ ਵਾਸਤੇ ਦੋਸ਼ੀ ਨੇ ਪਿਤਾ ਦੀ ਬੇਰਹਿਮੀ ਨਾਲ ਹੱਤਿਆ ਕਰ ਦਿੱਤੀ ਅਤੇ ਲਾਸ਼ ਦੇ ਟੋਟੇ-ਟੋਟੇ ਕਰ ਦੇਣਾ ਮਾਮਲੇ ਦੀ ਗੰਭੀਰਤਾ ਨੂੰ ਵਧਾ ਦਿੰਦਾ ਹੈ।

**ਸਪੋਕਸਮੈਨ**

## ਅਸੀਮਾਨੰਦ ਨੇ ਆਪਣਾ ਗੁਨਾਹ ਕਬੂਲਿਆ

**ਨਵੀਂ ਦਿੱਲੀ/ਪੰਚਕੂਲਾ, 13 ਜਨਵਰੀ (ਏਜੰਸੀ/ਸੁਧਾ ਜੱਗਾ):**

ਧਮਾਕਿਆਂ ਦੇ ਮੁਲਜ਼ਮ ਅਸੀਮਾਨੰਦ ਨੇ ਭਾਰਤ ਅਤੇ ਪਾਕਿਸਤਾਨ ਦੇ ਰਾਸ਼ਟਰਪਤੀਆਂ ਨੂੰ ਲਿਖੇ ਪੱਤਰ ਵਿੱਚ ਆਪਣਾ ਗੁਨਾਹ ਕਬੂਲ ਕਰਦਿਆਂ ਕਿਹਾ ਕਿ ਉਹ ਮੁੱਲਾ ਉਮਰ ਅਤੇ ਹਾਫਿਜ਼ ਸਈਦ ਨੂੰ ਮਿਲ ਕੇ ਉਹਨਾਂ ਦਾ ਦਿਲ ਬਦਲਣ ਦੀ ਇੱਛਾ ਰੱਖਦਾ ਸੀ। ਇਹ ਦਾਅਵਾ ਤਹਿਲਕਾ ਰਸਾਲੇ ਨੇ ਕੀਤਾ ਹੈ। ਸਮਝੌਤਾ ਐਕਸਪ੍ਰੈੱਸ, ਅਜਮੇਰ, ਹੈਦਰਾਬਾਦ ਅਤੇ ਮਾਲੇਗਾਉਂ ਧਮਾਕਿਆਂ ਦੇ ਸਿਲਸਿਲੇ ਵਿੱਚ ਗ੍ਰਿਫ਼ਤਾਰ ਅਸੀਮਾਨੰਦ ਨੇ ਪੱਤਰ ਵਿੱਚ ਹੈਰਾਨੀ ਭਰੀਆਂ ਮੰਗਾਂ ਕੀਤੀਆਂ ਹਨ। ਤਹਿਲਕਾ ਨੇ ਅਸੀਮਾਨੰਦ ਦੇ ਇਹ ਪੱਤਰ ਆਪਣੇ ਕੋਲ ਮੌਜ਼ਦੂ ਹੋਣ ਦਾ ਦਾਅਵਾ ਕਰਦਿਆਂ ਕਿਹਾ ਕਿ ਉਸ ਨੇ ਮੰਨਿਆ ਹੈ ਕਿ ਜੇਲ੍ਹ ਵਿੱਚ ਇੱਕ ਮੁਸਲਮਾਨ ਲੜਕੇ ਨਾਲ ਮੁਲਾਕਾਤ ਤੋਂ ਬਾਅਦ ਉਸ ਦਾ ਦਿਲ ਬਦਲ ਗਿਆ। ਉਹ ਆਪਣੇ ਗੁਨਾਹਾਂ ਦਾ ਪਛਤਾਵਾ ਕਰਨਾ ਚਾਹੁੰਦਾ ਹੈ। ਉਧਰ ਪੰਚਕੂਲਾ ਦੀ ਇੱਕ ਅਦਾਲਤ ਨੇ ਸਮਝੌਤਾ ਐਕਸਪ੍ਰੈਸ ਧਮਾਕੇ ਦੇ ਮੁੱਖ ਮੁਲਜ਼ਮ ਅਸੀਮਾਨੰਦ ਨੂੰ 14 ਦਿਨਾਂ ਦੀ ਨਿਆਂਇਕ ਹਿਰਾਸਤ ਵਿੱਚ ਭੇਜ ਦਿੱਤਾ।

**ਦੈਨਿਕ ਜਾਗਰਣ**

## ਕੇਰਲਾ ਹਾਈਕੋਰਟ ਨੇ ਮਕਰ ਜੋਤੀ ਦੀ ਅਸਲੀਅਤ ਬਾਰੇ ਸਵਾਲ ਉਠਾਇਆ

**ਤਿਰੁਵਨੰਤਪੁਰਮ, 20 ਜਨਵਰੀ:** ਸਬਰੀਮਾਲਾ ਮੰਦਰ ਵਿੱਚ ਮਚੀ ਭਗਦੜ ਪਿੱਛੋਂ ਮਕਰ ਜੋਤੀ ਦੀ ਸੱਚਾਈ ਨੂੰ ਲੈ ਕੇ ਤੇਜ਼ ਹੋਈ ਬਹਿਸ ਦੇ ਪਿਛੋਕੜ ਵਿੱਚ ਕੇਰਲਾ ਹਾਈਕੋਰਟ ਨੇ ਟਰੈਵਨਕੋਰ ਦੇਵਾਸਮ ਬੋਰਡ ਨੂੰ ਸਵਾਲ ਕੀਤਾ ਕਿ ਕੀ ਮਕਰ ਜੋਤੀ ਮਨੁੱਖ ਵੱਲੋ ਬਣਾਈ ਗਈ ਹੈ। ਹਾਈਕੋਰਟ ਨੇ ਇਹ ਸਵਾਲ ਅਜਿਹੇ ਸਮੇਂ ਪੁੱਛਿਆ ਹੈ ਜਦੋਂ ਖੱਬੇਪੱਖੀ ਮੋਰਚਾ ਸਰਕਾਰ ਨੇ ਮਕਰ ਜੋਤੀ ਦੀ ਅਸਲੀਅਤ ਦਾ ਪਤਾ ਲਗਾਉਣ ਸੰਬੰਧੀ ਜਾਂਚ ਤੋਂ ਇਨਕਾਰ ਕਰ ਦਿੱਤਾ। ਦੱਸਣਯੋਗ ਹੈ ਕਿ ਸ਼ਰਧਾਲੂ ਇਸ ਜੋਤੀ ਨੂੰ ਸਾਲਾਨਾ ਰੱਬੀ ਘਟਨਾ ਮੰਨਦੇ ਹਨ ਅਤੇ ਇਹ ਜੋਤੀ 14 ਜਨਵਰੀ ਨੂੰ ਗੋਧੂਲੀ ਬੇਲਾ ਵਿਖੇ ਕੁੱਝ ਪਲ ਲਈ ਬਲਦੀ ਹੈ।

ਹਾਈ ਕੋਰਟ ਨੇ ਭਗਦੜ ਦੀ ਘਟਨਾ ਲਈ ਸੂਬੇ ਦੇ ਵੱਖ-ਵੱਖ ਵਿਭਾਗਾਂ ਦਰਮਿਆਨ ਤਾਲਮੇਲ ਦੀ ਘਾਟ ਨੂੰ ਜਿੰਮੇਵਾਰ ਠਹਿਰਾਇਆ। ਹਾਦਸੇ ਬਾਰੇ ਅਦਾਲਤ ਵਿੱਚ ਅੱਜ ਦਾਖਲ ਕੀਤੀ ਰਿਪੋਰਟ 'ਚ ਪੁਲਿਸ, ਜੰਗਲਾਤ ਵਿਭਾਗ ਅਤੇ ਮੰਦਰ ਦੀ ਮੈਨੇਜਮੈਂਟ ਨੇ ਇੱਕ ਦੂਜੇ ਉਪਰ ਦੋਸ਼ ਲਗਾਏ ਹਨ। ਕੇਰਲਾ ਦੇ ਪੁਲਿਸ ਮੁਖੀ ਜੈਕਬ ਪੁਨੋਸੇ, ਟਰੈਵਨਕੋਰ ਦੇਵਾਸਮ ਬੋਰਡ ਦੇ ਕਮਿਸ਼ਨਰ ਐਨ. ਬਾਸੂ ਅਤੇ ਜੰਗਲਾਤ ਵਿਭਾਗ ਦੇ ਅਧਿਕਾਰੀ ਟੀ.ਐਮ. ਮਨੋਰਨ ਵੱਲੋਂ ਵੱਖ-ਵੱਖ ਰਿਪੋਰਟਾਂ ਦਾਖਲ ਕੀਤੇ ਜਾਣ ਪਿੱਛੋਂ ਜਸਟਿਸ ਪੀ.ਐੱਸ. ਗੋਪੀਨਾਥਨ ਦੇ ਬੈਂਚ ਨੇ ਇਹ ਟਿੱਪਣੀ ਕੀਤੀ।

**ਪੀ.ਟੀ.ਆਈ.**

## ਇਸ ਸਾਲ ਤੁਹਾਡੀ ਰਾਸ਼ੀ ਦੀਆਂ ਭਵਿੱਖਬਾਣੀਆਂ ਗ਼ਲਤ ਸਾਬਤ ਹੋਣਗੀਆਂ

**24 ਜਨਵਰੀ:** ਲਗਭਗ 3 ਹਜ਼ਾਰ ਸਾਲ ਪਹਿਲਾਂ, ਪੁਰਾਤਨ ਬੇਬੀਲੋਨ ਵਾਲਿਆਂ ਨੂੰ ਪਹਿਲੀ ਵਾਰ 'ਰਾਸ਼ੀਆਂ' ਨਿਸ਼ਚਿਤ ਕਰ ਕੇ, ਜੋਤਿਸ਼ ਦੀਆਂ 'ਭਵਿੱਖ ਬਾਣੀਆਂ' ਕਰਨੀਆਂ ਸ਼ੁਰੂ ਕੀਤੀਆਂ ਸਨ। ਉਹਨਾਂ ਨੇ ਹਿਸਾਬ ਲਗਾਇਆ ਸੀ ਕਿ ਜਿਸ ਮਹੀਨੇ ਤੁਹਾਡਾ ਜਨਮ ਹੁੰਦਾ ਹੈ, ਉਸ ਮਹੀਨੇ, ਸੂਰਜ ਦੀ ਸਥਿਤੀ, ਤੁਹਾੜੀ ਰਾਸ਼ੀ ਵਿੱਚ ਕੀ ਹੁੰਦੀ ਹੈ, ਉਸ ਵੱਲ ਵੇਖ ਕੇ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਤੁਹਾਡਾ ਭਵਿੱਖ ਕਿਹੋ ਜਿਹਾ ਹੋਵੇਗਾ। 3 ਹਜ਼ਾਰ ਸਾਲਾਂ ਵਿੱਚ, ਇਸ 'ਅੰਦਾਜ਼ਾਗੀਰੀ' ਨੂੰ ਗਲਤ, ਠੀਕ ਕਹਿਣ ਲਈਂ, ਕਰੋੜਾਂ ਫ਼ਿਕਰੇ ਲਿਖੇ ਗਏ ਪਰ ਦੋਹਾਂ ਪਾਸਿਆਂ ਦੀ ਗੱਲ ਠੀਕ ਮੰਨਣ ਵਾਲੇ, ਆਪਣੀ ਆਪਣੀ ਥਾਂ 'ਤੇ ਅੜੇ ਹੋਏ ਹਨ।

**ਸਪੋਕਸਮੈਨ**





## ਸ਼ੋਕ 'ਚ ਵੀ ਸਮਾਜ ਲਈ ਸੁਨੇਹਾ

**ਮੁਕਤਸਰ: ਮਾਤਾ ਗੁਰਬਚਨ ਕੌਰ ਯਾਦਗਾਰੀ ਸਮਾਗਮ:** ਸੁਖ-ਦੁਖ ਜ਼ਿੰਦਗੀ ਦਾ ਵਰਤਾਰਾ ਹੈ। ਦੁੱਖ ਵਿੱਚ ਵੀ ਹੌਸਲੇ ਨਾਲ ਸਮਾਜ ਲਈ ਪ੍ਰੇਰਨਾ ਸ੍ਰੋਤ ਬਣਨਾ ਤਰਕਸ਼ੀਲਾਂ ਦੇ ਹਿੱਸੇ ਆਇਆ ਹੈ। ਇਸ ਦੀ ਮਿਸਾਲ ਮੁਕਤਸਰ ਵਿਖੇ ਤਰਕਸ਼ੀਲ ਮੈਗਜ਼ੀਨ ਦੇ ਸਹਿ ਸੰਪਾਦਕ ਰਾਮ ਸਵਰਨ ਲੱਖੇਵਾਲੀ ਤੇ ਵਿਅੰਗ ਲੇਖਕ ਬਲਦੇਵ ਸਿੰਘ ਆਜ਼ਾਦ ਦੇ ਮਾਤਾ ਗੁਰਬਚਨ ਕੌਰ ਦੀ ਯਾਦ 'ਚ ਹੋਏ ਸ਼ੋਕ ਸਮਾਗਮ ਤੋਂ ਵੇਖਣ ਨੂੰ ਮਿਲੀ।

ਸਥਾਨਕ ਸ਼ਹਿਰ ਦੇ ਚਹਿਲ ਪੈਲੇਸ 'ਚ ਹੋਏ ਸ਼ੋਕ ਸਮਾਗਮ 'ਚ ਪਰਿਵਾਰ ਦੇ ਸਨੇਹੀਆਂ ਤੋਂ ਇਲਾਵਾ ਤਰਕਸ਼ੀਲ ਲਹਿਰ ਨਾਲ ਜੁੜੇ ਮਿੱਤਰਾਂ, ਸਮਰਥਕਾਂ, ਪੱਤਰਕਾਰਾਂ, ਲੇਖਕਾਂ, ਸਮਾਜ ਸੇਵੀਆਂ ਤੇ ਸਮਾਜ ਦਾ ਭਲਾ ਚਾਹੁਣ ਵਾਲੇ ਲੋਕ ਪੱਖੀ ਆਗੂਆਂ ਨੇ ਸ਼ਮੂਲੀਅਤ ਕੀਤੀ। ਧਾਰਮਿਕ ਰਸਮਾਂ ਤੋਂ ਬਿਨਾਂ ਹੋਏ ਇਸ ਸਮਾਰੋਹ 'ਚ ਮਾਤਾ ਨੂੰ ਦੋ ਮਿੰਟ ਲਈ ਸ਼ਰਧਾਂਜਲੀ ਭੇਂਟ ਕਰਨ ਉਪਰੰਤ ਮੰਚ ਸੰਚਾਲਕ ਬੂਟਾ ਸਿੰਘ ਨੇ ਪਰਿਵਾਰ ਦੇ ਮਰਹੂਰਮ ਮੁਖੀ ਸੁਤੰਤਰਤਾ ਸੈਨਾਨੀ ਜਾਗੀਰ ਸਿੰਘ ਆਜ਼ਾਦ ਦੇ ਯੋਗਦਾਨ ਤੇ ਪਰਿਵਾਰ ਦੀ ਕਾਰਗੁਜ਼ਾਰੀ ਬਾਰੇ ਜਾਣਕਾਰੀ ਦਿੱਤੀ ਤੇ ਸਮਾਗਮ ਦੇ ਪਹਿਲੇ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੂੰ ਸੱਦਾ ਦਿੱਤਾ।

ਭੂਰਾ ਸਿੰਘ ਨੇ ਸਮਾਜ 'ਚ ਪ੍ਰਚਲਿਤ ਵੇਲਾ ਵਿਹਾ ਚੁੱਕੀਆਂ ਰਸਮਾਂ ਦੀ ਦਲੀਲ ਪੂਰਵਕ ਨਿੰਦਾ ਕਰਦਿਆਂ ਬਦਲ ਰਹੇ ਸਮੇਂ 'ਚ ਤਰਕਸ਼ੀਲ ਵਿਚਾਰਾਂ ਨੂੰ ਅਪਨਾਉਣ ਦੀ ਪ੍ਰੋੜਤਾ ਕੀਤੀ ਤੇ ਦੁੱਖ ਦੀ ਘੜੀ 'ਚ ਪਰਿਵਾਰ ਵੱਲੋਂ ਸ਼ੋਕ ਸਮੇਂ ਨੂੰ ਵੀ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਚਾਰ ਪਸਾਰ ਲਈ ਦੇਣ ਦੀ ਸ਼ਲਾਘਾ ਕੀਤੀ। ਤਰਕਸ਼ੀਲ ਸੁਸਾਇਟੀ ਦੇ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਆਪਣੀ ਭਾਵਪੂਰਤ ਤਕਰੀਰ 'ਚ ਆਤਮਾ-ਪ੍ਰਮਾਤਮਾ ਤੇ ਸਵਰਗਾਂ-ਨਰਕਾਂ ਦੇ ਫਲਸਫੇ ਨੂੰ ਰੱਦ ਕਰਦਿਆਂ ਵੱਡੀ ਗਿਣਤੀ 'ਚ ਜੁੜੇ ਲੋਕਾਂ ਨੂੰ ਜ਼ਿੰਦਗੀ ਤੇ ਸਮਾਜ ਦੀ ਬਿਹਤਰੀ ਲਈ ਵਿਗਿਆਨਕ ਵਿਚਾਰਧਾਰਾ ਦੇ ਲੜ ਲੱਗਣ ਲਈ ਪ੍ਰੇਰਿਆ। ਉਨ੍ਹਾਂ ਆਖਿਆ ਕਿ ਜ਼ਿੰਦਗੀ ਦਾ ਅੰਤ ਨਿਸਚੇ ਹੀ ਮੌਤ ਹੈ ਪਰ ਸਮਾਜ ਲਈ ਕੁਝ ਕਰ ਗੁਜਰਨ ਵਾਲੇ ਹਮੇਸ਼ਾ ਹੀ ਜ਼ਿੰਦਾ ਰਹਿੰਦੇ ਹਨ। ਉਨ੍ਹਾਂ ਸਪੱਸ਼ਟ ਕੀਤਾ ਕਿ ਤਰਕਸ਼ੀਲ ਲਹਿਰ ਸਮਾਜ 'ਚੋਂ ਅਗਿਆਨਤਾ ਤੇ ਅੰਧ ਵਿਸ਼ਵਾਸਾਂ ਦਾ ਹਨੇਰਾ ਖਿੰਡਾਉਣ ਲਈ ਯਤਨਸ਼ੀਲ ਹੈ ਤੇ ਮਾਤਾ ਗੁਰਬਚਨ ਕੌਰ ਦਾ ਪਰਿਵਾਰ ਇਸ ਇਲਾਕੇ 'ਚ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਪਸਾਰ ਲਈ ਮੋਹਰੀ ਰੋਲ ਨਿਭਾ ਰਿਹਾ ਹੈ। ਸ਼ੋਕ ਸਮਾਗਮ ਨੂੰ ਖੇਤ ਮਜ਼ਦੂਰ ਆਗੂ ਲਛਮਣ ਸਿੰਘ ਸੇਵੇਵਾਲਾ ਨੇ ਵੀ ਸੰਬੋਧਨ ਕੀਤਾ। ਸ਼ੋਕ ਸਮਾਰੋਹ ਵਿੱਚ ਪੰਜਾਬ ਭਰ ਤੋਂ ਲੇਖਕਾਂ, ਬੁੱਧੀਜੀਵੀਆਂ ਤੇ ਤਰਕਸ਼ੀਲ ਲਹਿਰ ਦੇ ਸਮਰਥਕਾਂ ਨੇ ਸ਼ਮੂਲੀਅਤ ਕੀਤੀ। ਸਮਾਰੋਹ ਵਿੱਚ ਹੋਰਨਾਂ ਤੋਂ ਇਲਾਵਾ ਐਡਵੋਕੇਟ ਹਰਿੰਦਰ ਲਾਲੀ ਸੁਨਾਮ, ਸੁਖਵੀਰ ਜੋਗਾ, ਸ਼ਾਇਰ ਦਿਆਲ ਸਿੰਘ ਪਿਆਸਾ, ਵਿਅੰਗ ਲੇਖਕ ਹਰੀ ਕਾਦਿਆਨੀ, ਸਮਾਜਸੇਵੀ ਵਿਜੈ ਭੱਟ ਬਠਿੰਡਾ, ਰਣਜੀਤ ਥਾਂਦੇਵਾਲਾ, ਜੋਨ ਪ੍ਰਧਾਨ ਪ੍ਰਵੀਨ ਜੰਡਵਾਲਾ, ਰਣਜੀਤ ਮੋਠਾਂਵਾਲੀ, ਕੁਲਦੀਪ ਸਿਰਸਾ, ਨਾਮਵਰ ਪੱਤਰਕਾਰ ਚਰਨਜੀਤ ਭੁੱਲਰ, ਸਤੀਸ਼ ਗੋਇਲ ਪ੍ਰਧਾਨ ਜਰਨਲਿਸਟ ਯੂਨੀਅਨ, ਇਕਬਾਲ ਸ਼ਾਂਤ, ਗੁਰਸ਼ਰਨਜੀਤ, ਗੁਰਸੇਵਕ ਪ੍ਰੀਤ, ਹਰੀਸ਼ ਤਨੇਜਾ, ਜਸਵੰਤ ਜੱਸ ਫਰੀਦਕੋਟ, ਅਧਿਆਪਕ ਆਗੂ ਲਖਵੀਰ ਹਰੀਕੇ, ਬੂਟਾ ਸਿੰਘ ਵਾਕਫ, ਪ੍ਰੋ. ਛਿੰਦਰਪਾਲ, ਪ੍ਰੋ. ਗੋਪਾਲ ਸਿੰਘ, ਤਰਕਸ਼ੀਲ ਆਗੂ ਰਾਮ ਸਿੰਘ ਨਿਰਮਾਣ, ਨਿਰਮਲ ਪਟਵਾਰੀ, ਚੰਨਣ ਵਾਂਦਰ, ਰਾਜਿੰਦਰ ਕੌਰ ਬਰਗਾੜੀ, ਸੁਖਵਿੰਦਰ ਬਾਗਪੁਰ ਆਦਿ ਵੱਡੀ ਗਿਣਤੀ 'ਚ ਪਤਵੰਤੇ ਹਾਜ਼ਰ ਸਨ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਬੂਟਾ ਸਿੰਘ ਨੇ ਨਿਭਾਈ। ਸੁਸਾਇਟੀ ਦੀ ਫਰੀਦਕੋਟ ਇਕਾਈ ਵੱਲੋਂ ਲਗਾਈ ਗਈ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਹਾਜ਼ਰ ਸਨੇਹੀਆਂ ਨੇ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਦਿਖਾਈ।

**ਬੂਟਾ ਸਿੰਘ ਵਾਕਫ**

**ਮੈਡੀਕਲ ਖੋਜ ਕਾਰਜਾਂ ਲਈ ਸਰੀਰ ਭੇਂਟ ਕਰਨ ਉਪਰੰਤ ਕੋਈ ਰਸਮ ਨਾ ਕਰਨ ਦਾ ਅਗਾਂਹਵਧੂ ਫੈਸਲਾ:** ਰਾਮਪੁਰਾ ਫੂਲ ਦੇ ਨੇੜਲੇ ਪਿੰਡ ਗਿੱਲ ਕਲਾਂ ਦੇ ਵਾਸੀ ਬੰਤ ਸਿੰਘ ਪੁੱਤਰ ਇੰਦਰ ਸਿੰਘ ਨੇ ਆਪਣੇ ਜਿਉਂਦੇ ਜੀਅ ਇਹ ਵਸੀਅਤ ਕੀਤੀ ਸੀ ਕਿ ਉਸ ਦੀ ਮੌਤ ਉਪਰੰਤ ਉਸ ਦੀ ਮ੍ਰਿਤਕ ਦੇਹ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰ ਦਿੱਤੀ ਜਾਵੇ। ਬਾਪੂ ਬੰਤ ਸਿੰਘ ਦੀ ਵਸੀਅਤ ਤੇ ਫੁੱਲ ਚੜ੍ਹਾਉਂਦਿਆਂ ਉਸ ਦੇ ਪਰਿਵਾਰ ਨੇ ਰਾਮਪੁਰਾ ਇਕਾਈ ਦੇ ਮੈਂਬਰਾਂ ਜਗਦੇਵ ਸਿੰਘ, ਮਾਸਟਰ ਸੁਰਿੰਦਰ, ਭੀਮ ਸੈਨ, ਜੰਟਾ ਸਿੰਘ, ਲੋਕ ਮੋਰਚਾ ਦੇ ਆਗੂ ਗੁਰਮੇਲ ਸਿੰਘ ਦੀ ਹਾਜ਼ਰੀ 'ਚ ਉਨ੍ਹਾਂ ਦੀ ਮ੍ਰਿਤਕ ਦੇਹ ਰਾਜਿੰਦਰਾ ਹਸਪਤਾਲ ਪਟਿਆਲਾ ਲਈ ਰਵਾਨਾ ਕੀਤੀ। ਇਸ ਮੌਕੇ ਬਾਪੂ ਬੰਤ ਸਿੰਘ ਦੀ ਪਤਨੀ ਸੁਰਜੀਤ ਕੌਰ, ਪੁੱਤਰ ਕਰਮਜੀਤ ਸਿੰਘ, ਸੰਤੋਖ ਸਿੰਘ ਤੇ ਪੁੱਤਰੀ ਕਿਰਪਾਲ ਕੌਰ ਵੀ ਹਾਜ਼ਰ ਸਨ। ਸੁਸਾਇਟੀ ਦੇ ਸੂਬਾਈ ਮੁਖੀ ਰਾਜਿੰਦਰ ਭਦੌੜ ਵੀ ਮੌਕੇ ਤੇ ਮੌਜੂਦ ਸਨ।

**ਭੀਮ ਸੈਨ, ਰਾਮਪੁਰਾ**





## ਚਾਬੀ ਲਟਕਾਉਣ ਦਾ 'ਮੰਤਰ'

ਮੰਚ ਤੇ ਜਾਦੂਗਰ ਆਉਂਦਾ ਹੈ। ਪਰਦੇ ਦੇ ਉੱਪਰ ਇੱਕ ਗੱਤਾ ਲਟਕ ਰਿਹਾ ਹੈ। ਜਾਦੂਗਰ ਦੇ ਹੱਥ ਵਿੱਚ ਇੱਕ ਲੋਹੇ ਦੀ ਚਾਬੀ ਹੈ। ਉਹ ਉਸ ਚਾਬੀ ਨੂੰ ਗੱਤੇ ਕੋਲ ਕਰਦਾ ਹੈ ਤਾਂ ਚਾਬੀ ਬਿਨਾਂ ਕਿਸੇ ਸਹਾਰੇ ਦੇ ਗੱਤੇ ਨਾਲ ਲਟਕ ਜਾਂਦੀ ਹੈ। ਪੰਡਾਲ 'ਚੋਂ ਤਾੜੀਆਂ ਦੀ ਗੂੰਜ ਸੁਣਾਈ ਦਿੰਦੀ ਹੈ।

**ਸਮਾਨ:** ਗੱਤਾ, ਚੁੰਬਕ, ਸੂਈ-ਧਾਗਾ, ਪੈਨਸਿਲ, ਕਿੱਲ, ਚਾਬੀ

**ਟ੍ਰਿੱਕ:** ਇੱਕ ਗੱਤਾ ਲੈ ਕੇ ਉਸ ਨੂੰ ਚੌਰਸ ਸ਼ਕਲ ਵਿੱਚ ਕੱਟ ਲਓ। ਉਸ ਗੱਤੇ ਦੇ ਉੱਪਰ ਚੁੰਬਕ ਨੂੰ ਧਾਗੇ ਨਾਲ ਜੋੜ ਦਿਓ। ਧਾਗਾ ਪੱਕਾ ਹੋਣਾ ਚਾਹੀਦਾ ਹੈ ਤਾਂ ਜੋ ਲਟਕਾਉਣ ਸਮੇਂ ਚੁੰਬਕ ਡਿੱਗ ਨਾ ਪਵੇ। ਗੱਤੇ ਦੇ ਦੂਸਰੇ ਪਾਸੇ ਚੁੰਬਕ ਦੇ ਸਿਰਿਆਂ ਵਾਲੀ ਥਾਂ ਤੇ ਪੈਨਸਿਲ ਨਾਲ ਇੱਕ ਫਿਕਾ ਜਿਹਾ ਨਿਸ਼ਾਨ ਲਗਾ ਦਿਓ। ਨਿਸ਼ਾਨ ਆਮ ਨਜ਼ਰ ਨਾਲ ਵੇਖਿਆਂ ਦਿਸਣਾ ਨਹੀਂ ਚਾਹੀਦਾ।

ਗੱਤੇ ਦੇ ਉੱਪਰਲੇ ਸਿਰੇ ਤੇ ਕਿੱਲ ਨਾਲ ਮੋਰੀ ਕਰੋ। ਇਸ ਮੋਰੀ ਵਿੱਚ ਧਾਗਾ ਬੰਨ੍ਹ ਕੇ ਇਸ ਗੱਤੇ ਨੂੰ ਕਿਸੇ ਕਿੱਲ ਤੇ ਕੈਲੰਡਰ ਵਾਂਗ ਲਟਕਾ ਦਿਓ। ਧਿਆਨ ਰਹੇ ਕਿ ਚੁੰਬਕ ਵਾਲਾ ਪਾਸਾ ਕੰਧ ਵੱਲ ਹੋਣਾ ਚਾਹੀਦਾ ਹੈ। ਲੋਹੇ ਦੀ ਇੱਕ ਚਾਬੀ ਲਓ। ਇਸ ਨੂੰ ਨਿਸ਼ਾਨ ਵਾਲੀ ਥਾਂ ਤੇ ਲਗਾ ਦਿਓ। ਚਾਬੀ ਗੱਤੇ ਨਾਲ ਚਿਪਕ ਜਾਵੇਗੀ। ਬਿਨਾਂ ਕਿੱਲ ਤੋਂ ਚਾਬੀ ਲਟਕਦੀ ਵੇਖ ਕੇ ਸਾਰੇ ਹੈਰਾਨ ਹੋਣਗੇ।

**ਜਾਦੂ ਦਾ ਰਾਜ਼:**

ਚੁੰਬਕ ਦੇ ਸਿਰਿਆਂ ਤੇ ਚੁੰਬਕੀ ਸ਼ਕਤੀ ਵਧੇਰੇ ਹੁੰਦੀ ਹੈ। ਗੱਤੇ ਉੱਪਰ ਪੈਨਸਿਲ ਨਾਲ ਲਗਾਈਆਂ ਨਿਸ਼ਾਨ ਵਾਲੀਆਂ ਥਾਵਾਂ ਚੁੰਬਕ ਦੇ ਸਿਰੇ ਹਨ। ਚੁੰਬਕ ਲੋਹੇ ਨੂੰ ਆਪਣੇ ਵੱਲ ਖਿੱਚਦਾ ਹੈ। ਇਸ ਲਈ ਗੱਤੇ ਤੇ ਚਿਪਕੀ ਹੋਈ ਚਾਬੀ ਚੁੰਬਕੀ ਖਿੱਚ ਕਾਰਣ ਹੇਠਾਂ ਨਹੀਂ ਡਿਗਦੀ।

**ਸਾਵਧਾਨੀਆਂ:**

☛ ਗੱਤੇ ਦੇ ਬਾਹਰਲੇ ਪਾਸੇ ਚੁੰਬਕ ਦੇ ਨਿਸ਼ਾਨ ਧਿਆਨ ਨਾਲ ਲਗਾਓ, ਤਾਂ ਜੋ ਚਾਬੀ ਲਟਕਾਉਣ ਵੇਲੇ ਕੋਈ ਮੁਸ਼ਕਲ ਪੇਸ਼ ਨਾ ਆਵੇ।

☛ ਦਰਸ਼ਕ ਮੰਚ ਤੋਂ ਦੂਰ ਹੋਣੇ ਚਾਹੀਦੇ ਹਨ ਤਾਂ ਜੋ ਉਹ ਆਸਾਨੀ ਨਾਲ ਚਾਬੀ ਦੇ ਪਿਛਲੇ ਪਾਸੇ ਲੱਗੇ ਚੁੰਬਕ ਦੇ ਰਾਜ਼ ਨੂੰ ਜਾਣ ਨਾ ਸਕਣ।

☛ ਪੇਸ਼ਕਾਰੀ ਸਮੇਂ ਦਰਸ਼ਕਾਂ ਨੂੰ ਇਹ ਸਪੱਸ਼ਟ ਕਰਦੇ ਰਹੋ ਕਿ




ਜਾਦੂ ਮਹਿਜ਼ ਇੱਕ ਕਲਾ ਹੈ ਤੇ ਇਸ ਦਾ ਕਿਸੇ ਕਿਸਮ ਦੀ ਗੈਬੀ ਸ਼ਕਤੀ ਨਾਲ ਕੋਈ ਸਬੰਧ ਨਹੀਂ ਹੈ। ਹਰੇਕ ਵਿਅਕਤੀ ਇਸ ਨੂੰ ਅਭਿਆਸ ਕਰਕੇ ਆਸਾਨੀ ਨਾਲ ਸਿੱਖ ਸਕਦਾ ਹੈ।

ਤੁਸੀਂ ਇਸ ਟ੍ਰਿੱਕ ਨੂੰ ਤਿਆਰ ਕਰਕੇ ਆਪਣੇ ਘਰ-ਪਰਿਵਾਰ, ਆਂਢ-ਗੁਆਂਢ, ਸਕੂਲ ਤੇ ਸੰਗੀ ਸਾਥੀਆਂ ਦੇ ਮਨਾਂ 'ਚ ਜਾਦੂ ਸਬੰਧੀ ਪਾਏ ਜਾਂਦੇ ਭਰਮ-ਭੁਲੇਖੇ ਦੂਰ ਕਰੋ। ਇਹੋ ਹਰੇਕ ਜਾਗਰੂਕ ਵਿਦਿਆਰਥੀ ਦਾ ਫਰਜ਼ ਹੈ।

### ਅਗਲੇ ਅੰਕ 'ਚ ਵਿਸ਼ੇਸ਼

* ਨਸ਼ਿਆਂ ਬਾਰੇ ਡਾ. ਸ਼ਿਆਮ ਸੁੰਦਰ ਦੀਪਤੀ ਦਾ ਵਿਸ਼ੇਸ਼ ਲੇਖ
* ਆਸਥਾ ਤੇ ਅੰਧ ਵਿਸ਼ਵਾਸ ਸਬੰਧੀ ਜਨਕ ਰਾਜ ਪਟਿਆਲਾ ਦੀ ਰਚਨਾ 'ਸਬਰੀਮਾਲਾ ਦਾ ਦੁਖਾਂਤ'





## ਮੇਰੀ ਗਾਥਾ



ਜਗਦੇਵ ਗੁੱਜਰਵਾਲ

ਮੇਰਾ ਜੀਵਨ ਮੱਧ ਵਰਗੀ ਕਿਸਾਨ ਪਰਿਵਾਰ ਵਿੱਚ ਹੋਣ ਕਰਕੇ ਮੇਰੇ ਘਰ ਪਰਿਵਾਰ ਦਾ ਮਾਹੌਲ ਵੀ ਆਮ ਪੇਂਡੂ ਕਿਸਾਨਾਂ ਵਾਂਗ ਕੁਝ ਜ਼ਿਆਦਾ ਹੀ ਧਾਰਮਿਕ ਰੀਤੀ ਰਿਵਾਜਾਂ ਵਾਲਾ ਸੀ। ਉਂਝ ਵੀ ਅਨਪੜ੍ਹ ਤੇ ਜ਼ਿਆਦਾ ਸਿੱਧੇ-ਸਾਦੇ ਹੋਣ ਕਾਰਨ ਮੇਰੇ ਬੇਬੇ-ਬਾਪੂ ਉੱਪਰ ਪਿਛਾਂਹ ਖਿੱਚੂ ਰਵਾਇਤਾਂ ਤੇ ਵਹਿਮਾਂ-ਭਰਮਾਂ ਦਾ ਹੱਦੋਂ ਵੱਧ ਅਸਰ ਤੇ ਪ੍ਰਭਾਵ ਸੀ। ਪਰਿਵਾਰ ਵਿਚਲੇ ਛੇ ਭੈਣ-ਭਰਾਵਾਂ ਨਾਲੋਂ ਛੋਟਾ ਹੋਣ ਕਾਰਨ ਨਾ ਚਾਹੁੰਦੇ ਹੋਏ ਵੀ ਮੈਨੂੰ ਇਹਨਾਂ ਝੂਠੇ ਪਾਖੰਡਾਂ ਤੇ ਕਾਲਪਨਿਕ ਅਡੰਬਰਾਂ ਦਾ ਪੂਰਾ ਖਿਆਲ ਰੱਖਣਾ ਪੈਂਦਾ ਸੀ। ਇਹ ਗੱਲ ਦੱਸਣ ਵਿੱਚ ਮੈਂ ਜ਼ਰਾ ਜਿੰਨੀ ਵੀ ਹੱਤਕ ਤੇ ਸ਼ਰਮ ਮਹਿਸੂਸ ਨਹੀਂ ਕਰ ਰਿਹਾ ਕਿ ਮੈਨੂੰ ਬਚਪਨ 'ਚ ਆਮ ਬੱਚਿਆਂ ਵਾਂਗ ਕਦੇ ਵੀ ਆਪਣੇ ਦਿਲ ਦੀ ਰੀਝ ਪੁਗਾਉਣ ਤੇ ਮਨਮਾਨੀ ਕਰਨ ਦਾ ਮੌਕਾ ਨਾ ਦਿੱਤਾ ਗਿਆ ਤੇ ਨਾ ਹੀ ਮਿਲਿਆ ਕਿਉਂਕਿ ਮੇਰੇ ਦਿਮਾਗ ਵਿੱਚ ਸ਼ੁਰੂ ਤੋਂ ਹੀ ਇਹ ਨਜ਼ਰੀਆ ਤੁੰਨ-ਤੁੰਨ ਕੇ ਭਰ ਦਿੱਤਾ ਗਿਆ ਸੀ, ਕਿ ਤੈਨੂੰ ਵੀ ਉਹੀ ਕੁਝ ਕਰਨਾ ਭੋਗਣਾ ਪੈਣਾ ਹੈ, ਜੋ ਵੱਡੇ ਭੋਗਦੇ ਆਏ ਹਨ। ਇਸੇ ਕਰਕੇ ਮੈਨੂੰ ਨਾ ਚਾਹੁੰਦੇ ਹੋਏ ਵੀ ਹਮੇਸ਼ਾ ਆਪਣੇ ਵੱਡਿਆਂ ਦੀਆਂ ਪਾਈਆਂ ਰੂੜ੍ਹੀਵਾਦੀ ਲੀਹਾਂ ਉੱਪਰ ਤੁਰਨ ਲਈ ਮਜਬੂਰ ਤੇ ਰਾਜ਼ੀ ਕੀਤਾ ਜਾਂਦਾ। ਸ਼ਾਇਦ ਅਜਿਹੇ ਕਾਰਨਾਂ ਕਰਕੇ ਹੀ ਮੇਰਾ ਮਨ ਸਦਾ ਹੀ ਆਪਣੇ ਉੱਪਰ ਧੱਕੇ ਨਾਲ ਥੋਪੀਆਂ ਜਾਂਦੀਆਂ ਗੱਲਾਂ ਤੇ ਰਵਾਇਤਾਂ ਵਿਰੁੱਧ ਬਗਾਵਤ ਕਰਨ ਤੇ ਬਾਗੀ ਹੋਣ ਨੂੰ ਲਲਚਾਉਂਦਾ ਰਹਿੰਦਾ ਸੀ। ਇਹ ਬਾਗ਼ੀਪੁਣਾ ਉਦੋਂ ਹੋਰ ਭਾਂਬੜ ਬਣ ਉੱਠਦਾ ਜਦੋਂ ਮੈਂ ਆਪਣੇ ਹਾਣੀ, ਯਾਰਾਂ-ਦੋਸਤਾਂ ਨੂੰ ਆਪੋ-ਆਪਣੇ ਘਰੇ ਪੂਰੀ ਚੌਧਰ ਤੇ ਸਰਦਾਰੀ ਕਰਦੇ ਵੇਖਦਾ ਸੁਣਦਾ। ਮੈਨੂੰ ਅਕਸਰ ਆਪਣੇ ਆਪ ਨਾਲ ਹੀਣ ਭਾਵਨਾ ਤੇ ਨਫ਼ਰਤ ਹੋਣ ਲੱਗਦੀ। ਜਦੋਂ ਮੈਂ ਵੇਖਦਾ ਕਿ ਮੇਰੀ ਉਮਰ ਦੇ ਦੂਜੇ ਮੁੰਡੇ-ਕੁੜੀਆਂ ਨੂੰ ਆਪੋ-ਆਪਣੇ ਘਰੇ ਪੂਰੀ ਇੱਜ਼ਤ ਮਾਣ ਤੇ ਹੱਕ ਹਾਸਲ ਹਨ ਅਤੇ ਸਭ ਤੋਂ ਮੁੱਖ ਗੱਲ ਉਹਨਾਂ ਨੂੰ ਕਿਸੇ ਮਰਜ਼ੀ ਬਾਬੇ ਨੂੰ ਮੰਨਣ-ਪੂਜਣ ਜਾਂ ਨਾ ਪੂਜਣ ਦੀ ਪੂਰੀ ਆਜ਼ਾਦੀ ਤੇ ਅਧਿਕਾਰ ਹਨ। ਤਾਂ ਮੈਂ ਅਕਸਰ ਮਨ ਹੀ ਮਨ ਸੋਚਦਾ ਕੇ ਕਾਸ਼! ਮੇਰਾ ਵੀ ਜਨਮ ਕਿਸੇ ਵਧੀਆ ਸੋਚ ਵਾਲੇ ਪਰਿਵਾਰ ਵਿੱਚ ਹੋਇਆ ਹੁੰਦਾ ਤਾਂ ਅੱਜ ਮੇਰੀ ਇਹ ਖਸਤਾ ਹਾਲਤ ਤੇ ਡਾਵਾਂਡੋਲ ਮਾਨਸਿਕ ਅਵਸਥਾ ਨਾ ਹੁੰਦੀ ਬਲਕਿ ਮੈਂ ਵੀ ਖ਼ੁਸ਼ਹਾਲ ਤੇ ਵਧੀਆ ਜ਼ਿੰਦਗੀ ਜੀਅ ਰਿਹਾ ਹੁੰਦਾ। ਬਚਪਨ ਤੇ ਨਿਆਣੀ ਮੱਤ ਕਾਰਨ ਅੱਠਵੀਂ ਨੌਵੀਂ ਜਮਾਤ ਤੱਕ ਤਾਂ ਮੈਂ ਆਪਣੇ ਨਾਲ ਆਪਣੇ ਹੀ ਘਰ ਅੰਦਰ ਹੁੰਦੇ ਅਨਿਆਏ ਤੇ ਧੱਕੇਸ਼ਾਹੀ ਸਹਿਣ ਕਰਦਾ ਰਿਹਾ ਕਿਉਂਕਿ ਇਸ ਸਮੇਂ ਦੌਰਾਨ ਨਾ ਮੈਨੂੰ ਬਹੁਤੀ ਸੂਝ ਸੀ ਅਤੇ ਨਾ ਹੀ ਮੇਰੇ ਕੋਲ ਇਸ ਦਾ ਕੋਈ ਦੂਜਾ ਬਦਲ ਪਰ ਦਸਵੀਂ ਕਲਾਸ ਵਿੱਚ ਹੋਣ ਸਾਰ ਮੇਰਾ ਸ਼ਹਿਰ ਤੇ ਉੱਠਣਾ-ਬੈਠਣਾ ਕੁਝ ਬੁੱਧੀਜੀਵੀ ਤਰਕਸ਼ੀਲ ਤੇ ਕਮਿਊਨਿਸਟ ਵਿਚਾਰਾਂ ਵਾਲੇ ਅਗਾਂਹਵਧੂ ਸੋਚ ਦੇ ਧਾਰਨੀ ਨੌਜਵਾਨਾਂ ਨਾਲ ਹੋਣ ਕਾਰਨ ਮੈਂ ਘਰਦਿਆਂ ਵੱਲੋਂ ਆਪਣੇ ਉੱਪਰ ਧੱਕੇ ਨਾਲ ਥੋਪੇ ਜਾਂਦੇ ਧਾਰਮਿਕ ਰੀਤੀ-ਰੀਵਾਜ਼ਾਂ ਤੇ ਕਾਲਪਨਿਕ ਵਹਿਮਾਂ-ਭਰਮਾਂ ਦਾ ਵਿਰੋਧ ਤੇ ਦਲੀਲਦਾਇਕ ਨੁਕਤਾਚੀਨੀ ਕਰਨੀ ਸ਼ੁਰੂ ਕਰ ਦਿੱਤੀ ਸੀ। ਮੇਰੇ ਵਾਲ ਕਟਵਾਉਣ ਦੇ ਰੋਸ ਵਜੋਂ ਸਾਡੇ ਘਰੇ ਕਈ ਮਹੀਨੇ ਰੌਲਾ ਪੈਂਦਾ ਰਿਹਾ ਤੇ ਕਈ ਵਾਰ ਮੇਰਾ ਹੱਥ ਹੌਲਾ ਕਰਵਾਇਆ ਗਿਆ ਪਰ ਮੈਂ ਵਾਲ ਕਟਵਾਉਣ ਦੇ ਆਪਣੇ ਫੈਸਲੇ ਤੇ ਅਟੱਲ ਰਿਹਾ। ਸਕੂਲ ਦੀ ਪੜ੍ਹਾਈ ਖਤਮ ਕਰਨ ਉਪਰੰਤ ਮੇਰੇ ਘਰੇ ਕੋਈ ਪੜ੍ਹਿਆ-ਲਿਖਿਆ ਮੈਂਬਰ ਨਾ ਹੋਣ ਕਾਰਨ ਮੈਨੂੰ ਦਸਵੀਂ ਤੋਂ ਅਗਲੇਰੀ ਪੜ੍ਹਾਈ ਲਈ ਕਾਲਜ ਲਗਾਉਣ ਸਮੇਂ ਫੇਰ ਵੱਡਾ ਮਸਲਾ ਖੜ੍ਹਾ ਹੋ ਗਿਆ, ਪਰ ਇਸ ਦੌਰਾਨ ਆਪਣੀ ਸੂਝ-ਬੂਝ ਤੇ ਸੋਚ ਸਦਕਾ ਮੈਂ ਹੀਲੇ-ਵਸੀਲੇ ਵਰਤ ਕੇ ਕਾਲਜ ਲੱਗਣ ਵਿੱਚ ਕਾਮਯਾਬ ਹੋ ਗਿਆ। ਕਾਲਜ ਦੀ ਪੜ੍ਹਾਈ ਤੱਕ ਤਰਕਸ਼ੀਲਾਂ ਤੇ ਹੋਰ ਬੁੱਧੀਜੀਵੀ ਲੋਕਾਂ ਦੀਆਂ ਮੀਟਿੰਗਾਂ ਤੇ ਸੈਮੀਨਾਰ ਅਟੈਂਡ ਕਰ-ਕਰ ਕੇ ਸਮਾਜ ਵਿੱਚ ਭਾਰੂ ਗਲਤ ਰਵਾਇਤਾਂ, ਅਡੰਬਰਾਂ ਤੇ ਰੀਤੀ-ਰਿਵਾਜਾਂ ਪ੍ਰਤੀ ਮੇਰੇ ਵਿੱਚ ਐਨੀ ਕੁ ਜ਼ਿਆਦਾ ਚੇਤਨਤਾ ਤੇ ਸਮਝ ਆ ਚੁੱਕੀ ਸੀ ਕਿ ਮੈਂ ਵੇਲੇ-ਕੁਵੇਲੇ ਘਰੋਂ-ਬਾਹਰੋਂ ਮਿਲਦੇ ਪੈਸਿਆਂ ਨੂੰ ਫਜ਼ੂਲ ਖਰਚੀ ਲਈ ਵਰਤਣ ਦੀ ਬਜਾਏ ਤਰਕਸ਼ੀਲ ਤੇ ਹੋਰ ਵਧੀਆ ਗਿਆਨਵਰਧਕ ਉਸਾਰੂ ਸਾਹਿਤਕ ਪੁਸਤਕਾਂ ਖਰੀਦਣ ਲਈ ਲੇਖੇ ਲਗਾਉਣਾ ਸ਼ੁਰੂ ਕਰ ਦਿੱਤਾ ਸੀ। ਜਿਸ ਕਾਰਨ ਮੇਰੇ ਘਰੇ ਅਜਿਹੇ ਸਾਹਿਤ ਦੀਆਂ ਕਿਤਾਬਾਂ ਦਾ ਕਾਫ਼ੀ ਵੱਡਾ ਭੰਡਾਰ ਇਕੱਤਰ ਹੋ ਗਿਆ ਸੀ। ਤਰਕਸ਼ੀਲ ਕਿਤਾਬਾਂ ਬਾਰੇ ਘਰਦਿਆਂ ਨੂੰ ਪਤਾ ਲੱਗਣ ਲੱਗਾ ਤੇ ਇੱਕ ਵਾਰ ਫੇਰ ਮੇਰੇ ਘਰ ਮੇਰਾ ਵਿਰੋਧ ਤੇ ਨੁਕਤਾਚੀਨੀ ਹੋਣ ਲੱਗੀ। ਅਜਿਹੀਆਂ ਕਿਤਾਬਾਂ ਪੜ੍ਹਨ ਦਾ ਮਸਲਾ ਸਾਡੀਆਂ ਰਿਸ਼ਤੇਦਾਰੀਆਂ ਤੱਕ ਵ ਪਹੁੰਚ

ਗਿਆ ਕਿਉਂਕਿ ਮੇਰੇ ਘਰ ਦੇ ਅਜਿਹੀਆਂ ਕਿਤਾਬਾਂ ਨੂੰ ਪੜ੍ਹਨਾ ਤਾਂ ਦੂਰ ਘਰੇ ਰੱਖਣਾ ਵੀ ਬਹੁਤ ਘਟੀਆ ਤੇ ਮਾੜਾ ਸਮਝਦੇ ਸਨ। ਇਸ ਸਮੇਂ ਦੌਰਾਨ ਵੀ ਮੈਂ ਤਰਕਸ਼ੀਲਾਂ ਪ੍ਰਤੀ ਕੱਟੜਤਾ ਤੇ ਅੰਨ੍ਹੀ ਜਿਦ ਅਪਣਾਉਣ ਦੀ ਬਜਾਏ ਘਰਦਿਆਂ ਨੂੰ ਆਪਣੀ ਸਮਝ ਤੇ ਸੋਚ ਸਦਕਾ ਦਲੀਲਾਂ ਦੇ ਕੇ ਕਿਤਾਬਾਂ ਦੇ ਗੁਣਾਂ ਬਾਰੇ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹਨਾ ਦੀ ਕਾਵਾਂ-ਰੌਲੀ ਮੂਹਰੇ ਮੇਰੀਆਂ ਸਾਰੀਆਂ ਦਲੀਲਾਂ, ਅਪੀਲਾਂ ਠੁੱਸ ਹੋ ਕੇ ਰਹਿ ਗਈਆਂ ਸਨ। ਕੁਝ ਅਜਿਹੇ ਕਾਰਨਾਂ ਕਰਕੇ ਹੀ ਮੇਰੇ ਤੇ ਮੇਰੇ ਘਰਦਿਆਂ ਦੀ ਸੋਚ ਤੇ ਸੰਬੰਧਾਂ ਵਿਚਕਾਰ ਦਰਾਰ ਪੈਦਾ ਹੁੰਦੀ ਜਾ ਰਹੀ ਸੀ, ਜਿਸ ਨੂੰ ਭਰਨ ਦੀ ਮੈਂ ਕਈ ਵਾਰ ਕੋਸ਼ਿਸ਼ ਕੀਤੀ ਪਰ ਹਰ ਵਾਰ ਉਹਨਾਂ ਦੀ ਧਾਰਮਿਕ ਕੱਟੜਤਾ ਕਾਰਨ ਅਸਫ਼ਲ ਰਿਹਾ। ਸਾਡੇ ਸੰਬੰਧਾਂ ਵਿਚਕਾਰ ਆਈ ਦਰਾਰ ਉਸ ਸਮੇਂ ਹੋਰ ਡੂੰਘੀ ਹੋ ਜਾਂਦੀ ਜਦੋਂ ਮੇਰੇ ਘਰਦੇ ਆਪਣੀ ਅੰਨ੍ਹੀ ਸ਼ਰਧਾ ਵੱਸ ਮੋਟੀਆਂ-ਮੋਟੀਆਂ ਨੰਗੀਆਂ ਪਿੰਜਣੀਆਂ ਵਾਲੇ ਝੋਲਾ ਛਾਪ ਬਾਬਿਆਂ ਨੂੰ ਘਰੇ ਬੁਲਾ ਕੇ ਹੱਥੌਲੇ ਤੇ ਜਾਦੂ ਟੂਣੇ ਕਰਨ, ਪਾਣੀ ਕਰਕੇ ਘਰੇ ਛਿੱਟੇ ਮਾਰਨ ਦਾ ਢਕਵੰਜ ਕਰਨ ਦੇ ਨਾਲ ਮੇਰੇ ਸਿਰੋਂ ਕਿਸੇ ਓਪਰੀ ਕਸਰ ਦਾ ਪ੍ਰਭਾਵ ਖਤਮ ਕਰਨ ਦੇ ਪਾਖੰਡ ਕਰਨ ਦੀਆਂ ਕੋਸ਼ਿਸ਼ਾਂ ਕਰਦੇ ਕਿਉਂਕਿ ਅਜਿਹੇ ਊਲ-ਜਲੂਲ ਤੇ ਝਾੜ ਫੂਕ ਦਾ ਮੈਂ ਹਮੇਸ਼ਾ ਬਾਈਕਾਟ ਤੇ ਵਿਰੋਧ ਕਰਦਾ ਸੀ। ਮੇਰੇ ਘਰਦੇ ਮੇਰੇ ਕਿਸੇ ਜਰੂਰੀ ਕੰਮ ਤੇ ਲੋੜ ਸਮੇਂ ਖਰਚਾ ਮੰਗਣ 'ਤੇ ਵੀ ਅਕਸਰ ਹੱਥ ਤੰਗ ਹੋਣ ਦਾ ਬਹਾਨਾ ਕਰਦੇ ਘਰ ਆਖੌਤੀ ਸਾਧੂਆਂ ਤੇ ਹੋਰ ਕਰਮ ਕਾਂਡਾਂ ਤੇ ਖੁੱਲ੍ਹੇ ਪੈਸੇ ਖਰਚ ਕਰਦੇ। ਉਹਨਾਂ ਦੀਆਂ ਅਜਿਹੀਆਂ ਹਰਕਤਾਂ ਤੇ ਸੋਚ ਉੱਪਰ ਮੈਨੂੰ ਅਕਸਰ ਬਹੁਤ ਗੁੱਸਾ ਤੇ ਤਰਸ ਆਉਂਦਾ। ਮੁੱਕਦੀ ਗੱਲ ਇਹ ਕਿ ਮੇਰੇ ਘਰਦਿਆਂ ਨੇ ਮੇਰੀ ਤਰਕਸ਼ੀਲਤਾ ਤੇ ਵਹਿਮਾਂ-ਭਰਮਾਂ ਵਿਰੁੱਧ ਬਣੀ ਸੋਚ ਤੇ ਮਾਨਸਿਕਤਾ ਥਿੜਕਾਉਣ ਲਈ ਅਨੇਕਾਂ ਯਤਨ ਤੇ ਤਰੀਕੇ ਅਪਣਾਏ ਪਰ ਫੇਰ ਵੀ ਉਹ ਮੇਰੀ ਤਰਕਸ਼ੀਲਤਾ ਤੇ ਵਿਗਿਆਨਕ ਪੱਖ 'ਚ ਬਣੀ ਸੋਚ ਤੇ ਪਰਪੱਕ ਲਗਨ ਨੂੰ ਘਟਾਉਣ ਜਾਂ ਮਿਟਾਉਣ ਵਿੱਚ ਹਮੇਸ਼ਾ ਅਸਫ਼ਲ ਰਹੇ। ਆਪਣੇ ਘਰਦਿਆਂ ਦੀ ਧਾਰਮਿਕ ਮਨਮਾਨੀ ਤੇ ਪਾਖੰਡਵਾਦ ਨੂੰ ਨਿਕਾਰ ਕੇ ਭਾਵੇਂ ਮੈਨੂੰ ਆਰਥਿਕ ਤੌਰ ਤੋਂ ਇਲਾਵਾ ਹੋਰ ਕਈ ਪੱਖਾਂ ਤੋਂ ਭਾਰੀ ਘਾਟਾਂ ਤੇ ਨੁਕਸਾਨ ਸਹਿਣਾ ਪਿਆ ਤੇ ਪੈ ਰਿਹਾ ਹੈ। ਪਰ ਆਪਣੀ ਵਧੀਆ ਸੋਚ ਸਦਕ ਆਪਣੇ ਖੁਦ ਲਈ ਜੀਣ ਦੇ ਨਾਲ-ਨਾਲ ਸਮਾਜ ਦੇ ਹੋਰ ਲੋੜਵੰਦ ਲੋਕਾਂ ਦੀ ਭਲਾਈ ਲਈ ਆਪਣੀ ਸਮਰੱਥਾ ਮੁਤਾਬਿਕ ਕੁਝ ਵਧੀਆ ਕੰਮ ਕਰਨ ਦੀ ਪ੍ਰੇਰਨਾ ਦੇਣ ਵਾਲੀ ਤਰਕਸ਼ੀਲ ਲਹਿਰ ਨਾਲ ਜੁੜਨ ਦਾ ਮੈਨੂੰ ਅੱਜ ਵੀ ਮਾਣ ਹੈ ਕਿ ਮੈਂ ਆਪਣੇ ਘਰਦੇ ਦੂਜੇ ਮੈਂਬਰਾਂ ਵਾਂਗ ਕਿਸੇ ਗੱਲ ਘਟਨਾ ਦੀ ਜਾਂਚ ਪੜਤਾਲ ਤੇ ਘੋਖ ਕੀਤੇ ਬਿਨਾ ਘਰ ਆਏ ਪਾਖੰਡੀ ਬੂਬਨਿਆਂ ਦੀਆਂ ਗੰਦ ਨਾਲ ਲਿੱਬੜੀਆਂ ਜੁੱਤੀਆਂ ਮੱਥੇ ਲਗਾਉਣ ਤੇ ਥੁੱਕ ਸੁੱਟਿਆ ਪਾਣੀ ਪੀਣ ਤੋਂ ਬਚ ਗਿਆ। ਮੈਂ ਤਰਕਸ਼ੀਲ ਲਹਿਰ ਦਾ ਦਿਲੋਂ ਧੰਨਵਾਦੀ ਹਾਂ ਜਿਸ ਕਾਰਨ ਮੈਂ ਮਨਮੱਤੇ ਰੀਤੀ-ਰਿਵਾਜ਼ਾਂ ਦਾ ਜੂੜ ਵੱਢ ਕੇ ਇੱਕ ਨਵੇਂ ਨਰੋਏ ਵਿਗਿਆਨਕ ਯੁੱਗ ਦਾ ਹਾਣੀ ਬਣ ਸਕਣ ਦੇ ਸਮਰੱਥ ਬਣਿਆ ਹਾਂ।

99149-28048

## ਆਸਥਾ ਤੋਂ ਤਰਕਸ਼ੀਲਤਾ ਤੱਕ

**ਧਰਵਿੰਦਰ ਸਿੰਘ ਕੋਹਾਲੀ**

ਬਾਕੀ ਲੋਕਾਂ ਵਾਂਗ ਮੇਰਾ ਪਰਿਵਾਰ ਵੀ ਧਾਰਮਿਕ ਰੁਚੀਆਂ ਵਾਲਾ ਤੇ ਅੰਧ-ਵਿਸ਼ਵਾਸੀ ਸੀ। ਮੈਨੂੰ ਬਚਪਨ ਤੋਂ ਹੀ ਪੜ੍ਹਨ ਦੀ ਬਹੁਤ ਰੁਚੀ ਸੀ ਅਤੇ ਉਦੋਂ ਮੇਰੇ ਹੱਥ ਜੋ ਵੀ ਅਖ਼ਬਾਰ, ਰਸਾਲਾ ਜਾਂ ਕਿਤਾਬ ਆਉਂਦੀ ਮੈਂ ਪੜ੍ਹਨਾ ਸ਼ੁਰੂ ਕਰ ਦਿੰਦਾ। ਸ਼ਾਇਦ ਇਹੋ ਕਾਰਨ ਸੀ ਕਿ ਮੈਂ ਹਰ ਗੱਲ ਨੂੰ ਅੱਖਾਂ ਮੀਟ ਕੇ ਨਹੀਂ ਮੰਨਦਾ ਸੀ ਸਗੋਂ ਹੋਰ ਸੱਚਾਈ ਜਾਨਣ ਦੀ ਕੋਸ਼ਿਸ਼ ਕਰਦਾ ਸਾਂ।

ਮੈਂ ਜਦੋਂ ਅੱਠਵੀਂ ਜਮਾਤ ਵਿੱਚ ਪੜ੍ਹਦਾ ਸੀ ਤਾਂ ਬਹੁਤ ਬਿਮਾਰ ਹੋ ਗਿਆ। ਧਾਰਮਿਕ ਆਸਥਾ ਵਾਲੀ ਮੇਰੀ ਦਾਦੀ ਮਾਂ ਮੈਨੂੰ ਨੇੜਲੇ ਪਿੰਡ ਭਿੱਟੇਵੱਢ ਵਿਖੇ ਨਹਿਰ ਦੇ ਕੰਢੇ 'ਤੇ ਆਪਣੇ ਖੇਤਾਂ ਵਿੱਚ ਘਰ ਬਣਾ ਕੇ ਰਹਿ ਰਹੇ ਇੱਕ ਅਖੌਤੀ ਬਾਬੇ ਫੌਜੂ ਕੋਲ ਲੈ ਗਈ। ਬਾਬਾ, ਜਾਂਦਿਆਂ ਨੂੰ ਆਪਣੇ ਖੇਤਾਂ ਵਿੱਚ ਰੂੜੀ ਪਾ ਰਿਹਾ ਸੀ। ਸਾਮੀ ਆਈ ਵੇਖ ਕੇ ਉਹ ਹੱਥ ਮੂੰਹ ਧੋ ਕੇ ਘਰ ਆ ਗਿਆ। ਉਹ ਆਪਣੇ ਇੱਕ ਕਮਰੇ ਵਿੱਚ ਲੈ ਗਿਆ ਜਿੱਥੇ ਸਮਾਧ ਬਣੀ ਹੋਈ ਸੀ। ਉਸ ਨੇ ਦਾਦੀ ਵੱਲੋਂ ਲਿਆਂਦੀਆਂ ਇਲਾਚੀਆਂ ਅਤੇ ਉਹਦੇ ਨਲਕੇ ਤੋਂ ਭਰੀ ਪਾਣੀ ਦੀ ਬੋਤਲ ਮੂੰਹ ਵਿੱਚ ਬੁੜ-ਬੁੜ ਕਰਦਿਆਂ ਫੂਕ ਮਾਰ ਕੇ ਸਾਨੂੰ ਦੇ ਦਿੱਤੀਆਂ ਅਤੇ ਪੰਜ ਐਤਵਾਰ ਆਉਣ ਲਈ ਕਿਹਾ। ਉਸ ਦੀ ਫੂਕ ਨਾਲ ਪਾਣੀ ਸ਼ਾਇਦ ਜਲ ਬਣ ਚੁੱਕਾ ਸੀ ਅਤੇ ਇਲਾਚੀਆਂ ਵੀ 'ਪਵਿੱਤਰ' ਹੋ ਚੁੱਕੀਆਂ ਸਨ।

ਇਸੇ ਦੌਰਾਨ ਕਿਸੇ ਨੇ ਦੱਸਿਆ ਕਿ ਲੋਕਾਂ ਦੇ ਇਲਾਜ ਕਰਨ ਵਾਲੇ ਬਾਬੇ ਦਾ ਕੋਈ ਪੁੱਤਰ ਨਹੀਂ ਹੈ। ਉਸ ਤੋਂ ਬਾਅਦ ਮੈਂ ਦੁਬਾਰਾ ਬਾਬੇ ਕੋਲ ਨਹੀਂ ਗਿਆ ਅਤੇ ਨਾ ਹੀ ਹਰੀਆਂ ਇਲਾਚੀਆਂ ਖਾਧੀਆਂ ਸਗੋਂ ਡਾਕਟਰੀ ਇਲਾਜ ਕਰਵਾ ਕੇ ਹੀ ਠੀਕ ਹੋ ਗਿਆ। ਉਨ੍ਹਾਂ ਸਮਿਆਂ 'ਚ ਮੈਂ ਰੋਜ਼ਾਨਾ ਗੁਰਦੁਆਰੇ ਜਾ ਕੇ ਸਵੇਰ-ਸ਼ਾਮ ਪਾਠ ਕਰਨ ਦੀ ਸੇਵਾ ਕਰਿਆ ਕਰਦਾ ਸੀ। ਪ੍ਰਮਾਤਮਾ ਵਿੱਚ ਮੇਰਾ ਪੂਰਾ ਯਕੀਨ ਸੀ। ਪੜ੍ਹਦਿਆਂ-ਪੜ੍ਹਦਿਆਂ ਮੈਨੂੰ ਕੁਝ ਤਰਕਸ਼ੀਲ ਸਾਹਿਤ ਵੀ ਪੜ੍ਹਨ ਨੂੰ ਮਿਲਿਆ। ਇੱਕ ਵਾਰ ਨਾਮਵਰ ਤਰਕਸ਼ੀਲ ਆਗੂ ਸੁਮੀਤ ਸਿੰਘ



ਨਾਲ ਅੰਮ੍ਰਿਤਸਰ 'ਚ ਮੁਲਾਕਾਤ ਹੋਈ। ਮੈਂ ਉਹਨਾਂ ਨੂੰ ਕਿਹਾ ਕਿ ਮੈਂ ਵੀ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਬਣਨਾ ਚਾਹੁੰਦਾ ਹਾਂ। ਉਹ ਕਹਿਣ ਲੱਗੇ 'ਸਾਡੀਆਂ ਕੁਝ ਸ਼ਰਤਾਂ ਨੇ... ਅਸੀਂ ਭਗਤ ਸਿਹੁੰ ਦੇ ਵਿਚਾਰਾਂ ਨੂੰ ਪ੍ਰਣਾਏ ਲੋਕ ਹਾਂ ਤੇ ਨਾਸਤਕ ਹੁੰਨੇ ਆਂ...।' ਇਹ ਸੁਣ ਕੇ ਮੈਂ ਚੁੱਪ ਕਰ ਗਿਆ।

ਫਿਰ ਮੈਂ ਤੇ ਮੇਰੇ ਸਾਥੀ ਕੁਲਵਿੰਦਰ ਬੱਲ ਨੇ ਕੁਝ ਤਰਕਸ਼ੀਲ ਕਿਤਾਬਾਂ, 'ਰੱਬ ਕੀ, ਕਿਉਂ ਤੇ ਕਿੱਥੇ', '..ਤੇ ਪੁਰਸ਼ ਹਾਰ ਗਏ,', 'ਦੇਵ ਦੈਂਤ ਤੇ ਰੂਹਾਂ' ਆਦਿ ਪੜ੍ਹੀਆਂ ਤਾਂ ਸਾਡਾ ਵਿਸ਼ਵਾਸ਼ ਵੀ 'ਰੱਬ' ਤੋਂ ਜਾਂਦਾ ਰਿਹਾ। 1988 ਵਿੱਚ ਅਸੀਂ ਖਿਆਲਾ ਸਕੂਲ ਵਿੱਚ ਮੀਟਿੰਗ 'ਤੇ ਡਾ: ਜਸਬੀਰ ਸਿੰਘ ਨੂੰ ਬੁਲਾ ਕੇ ਚੋਗਾਵਾਂ ਇਕਾਈ ਸਥਾਪਤ ਕੀਤੀ। ਜਿਸ ਦਾ ਪ੍ਰਧਾਨ ਮੈਨੂੰ ਚੁਣ ਲਿਆ ਗਿਆ। ਕੁਲਵਿੰਦਰ ਬੱਲ, ਜਤਿੰਦਰ ਔਲਖ, ਬਲਦੇਵ ਸਿੰਘ, ਨਰਿੰਦਰ ਯਤਾਰੀ ਆਦਿ ਸਾਥੀ ਸਾਡੀ ਇਕਾਈ ਦੇ ਮੈਂਬਰ ਬਣੇ। ਅਸੀਂ ਬਹੁਤ ਸਰਗਰਮੀ ਨਾਲ ਕੰਮ ਕਰਕੇ ਬਹੁਤ ਸਾਰੇ ਪਾਖੰਡੀਆਂ ਦੇ ਪਰਦੇ ਫਾਸ਼ ਕਰਕੇ ਉਹਨਾਂ ਦੀਆਂ ਝੂਠ ਦੀਆਂ ਦੁਕਾਨਾਂ ਨੂੰ ਜਿੰਦਰੇ ਲਗਵਾ ਦਿੱਤੇ। ਉਸ ਤੋਂ ਬਾਅਦ ਮੈਨੂੰ ਤਹਿਸੀਲ ਅਜਨਾਲਾ ਦਾ ਕੋ-ਕਨਵੀਨਰ ਬਣਾ ਦਿੱਤਾ। ਅੱਜ ਕੱਲ ਮੈਂ ਮਾਝਾ ਜੋਨ ਦਾ ਸਹਾਇਕ ਇੰਚਾਰਜ, ਅੰਮ੍ਰਿਤਸਰ ਇਕਾਈ ਦਾ ਮੀਡੀਆ ਇੰਚਾਰਜ, ਰੋਜ਼ਾਨਾ ਅਜੀਤ ਦਾ ਰਾਮ ਤੀਰਥ ਤੋਂ ਪੱਤਰਕਾਰ ਅਤੇ ਪੰਜਾਬੀ ਸਾਹਿਤ ਸਭਾ ਚੋਗਾਵਾਂ (ਰਜਿ:) ਦਾ ਪ੍ਰਧਾਨ ਵੀ ਹਾਂ। ਮੈਨੂੰ ਖੁਸ਼ੀ ਹੈ ਕਿ ਮੈਂ ਵੀ ਸਮਾਜ ਦਾ ਕੂੜਾ ਕਚਰਾ ਸਾਫ਼ ਕਰਨ ਵਾਲੀ ਇੱਕ ਲੋਕ ਲਹਿਰ ਦਾ ਮੈਂਬਰ ਹਾਂ ਜੋ ਸਮਾਜਕ ਤਬਦੀਲੀ ਲਈ ਯਤਨਸ਼ੀਲ ਹੈ।

98152-82283

---

...ਸਫਾ 37 ਦੀ ਬਾਕੀ (ਐੱਨ.ਬੀ.ਏ)

ਜਦੋਂ ਕੋਈ ਮੈਂਬਰ ਟੀ.ਵੀ ਚੈਨਲ ਅੰਧਵਿਸ਼ਵਾਸਾਂ ਦੇ ਹੱਕ 'ਚ ਭੁਗਤਣ ਵਾਲਾ ਪ੍ਰੋਗਰਾਮ ਜਾਂ ਮਸ਼ਹੂਰੀ ਪ੍ਰਸਾਰਿਤ ਕਰਦਾ ਹੈ ਤਾਂ 7 ਦਿਨਾਂ ਦੇ ਅੰਦਰ-ਅੰਦਰ ਚੈਨਲ ਦੇ ਕਾਨੂੰਨੀ ਮੁਖੀ ਨੂੰ ਸ਼ਿਕਾਇਤ ਕੀਤੀ ਜਾਵੇਗੀ। ਜੇਕਰ ਹੁੰਗਾਰਾ ਨਹੀਂ ਮਿਲਦਾ ਤਾਂ 2 ਹਫਤਿਆਂ ਦੇ ਅੰਦਰ ਐੱਨ.ਬੀ.ਏ. ਦੀ ਅਥਾਰਟੀ ਪਾਸ ਸ਼ਿਕਾਇਤ ਕੀਤੀ ਜਾ ਸਕੇਗੀ। ਇਹ ਸ਼ਿਕਾਇਤ ਰਾਸ਼ਟਰੀ ਭਾਸ਼ਾ ਹਿੰਦੀ ਜਾਂ ਅੰਗਰੇਜ਼ੀ ਵਿੱਚ ਹੀ ਦਾਇਰ ਕੀਤੀ ਜਾ ਸਕਦੀ ਹੈ। ਸ਼ਿਕਾਇਤ ਦੇ ਨਾਲ ਪ੍ਰੋਗਰਾਮ ਦੇ ਪ੍ਰਸਾਰਨ ਦਾ ਸਬੂਤ ਤੇ ਹਲਫੀਆ ਬਿਆਨ ਵੀ ਦੇਣਾ ਪਵੇਗਾ। ਅਥਾਰਟੀ ਚੈਨਲ ਤੋਂ ਪੱਖ ਲੈ ਕੇ ਆਪਣੀ ਕਾਰਵਾਈ ਸ਼ੁਰੂ ਕਰੇਗੀ। ਜੇਕਰ ਸ਼ਿਕਾਇਤ ਕਰਤਾ ਲੋੜੀਂਦੇ ਸਬੂਤ ਲੈ ਕੇ ਅਥਾਰਟੀ ਦੇ ਸਾਹਮਣੇ ਪੇਸ਼ ਨਾ ਹੋਵੇ ਤਾਂ ਸ਼ਿਕਾਇਤ ਖਾਰਜ ਹੋ ਜਾਵੇਗੀ। ਜੇਕਰ ਸਬੰਧਤ ਟੀ.ਵੀ. ਚੈਨਲ ਪੇਸ਼ ਨਾ ਹੋਵੇ ਤਾਂ ਉਸ ਦੇ ਖਿਲਾਫ ਇੱਕ ਤਰਫਾ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇਗੀ। ਅਜਿਹੀਆਂ ਸ਼ਿਕਾਇਤਾਂ ਦਾ ਨਿਪਟਾਰਾ ਤਿੰਨ ਮਹੀਨਿਆਂ ਦੇ ਅੰਦਰ-ਅੰਦਰ ਕਰ ਦਿੱਤਾ ਜਾਵੇਗਾ। ਜ਼ਿਕਰਯੋਗ ਹੈ ਕਿ ਜੇਕਰ ਅਥਾਰਟੀ ਚਾਹੇ ਤਾਂ ਕਿਸੇ ਟੀ.ਵੀ. ਚੈਨਲ ਖਿਲਾਫ ਖੁਦ-ਬ-ਖੁਦ ਵੀ ਕਾਰਵਾਈ ਕਰ ਸਕਦੀ ਹੈ। ਐੱਨ.ਬੀ.ਏ. ਅਥਾਰਟੀ ਸਬੰਧਤ ਚੈਨਲ ਨੂੰ ਚੇਤਾਵਨੀ ਦੇ ਸਕਦੀ ਹੈ ਤੇ ਇੱਕ ਲੱਖ ਤੱਕ ਦਾ ਜ਼ੁਰਮਾਨਾ ਕਰ ਸਕਦੀ ਹੈ। ਉਹ ਸਬੰਧਤ ਅਥਾਰਟੀ ਪਾਸ ਉਸ ਚੈਨਲ ਦਾ ਲਾਇਸੰਸ ਮੁਲਤਵੀ ਕਰਨ ਦਾ ਪ੍ਰਸਤਾਵ ਵੀ ਭੇਜ ਸਕਦੀ ਹੈ। ਸ਼ਿਕਾਇਤ ਕਰਤਾ ਵੱਲੋਂ ਪ੍ਰੋਫਾਰਮਾ ਤੇ ਉਸ ਦੇ ਸਾਰੇ ਕਾਲਮ, ਪ੍ਰੋਗਰਾਮ ਦਾ ਨਾਂ, ਪ੍ਰਸਾਰਨ ਮਿਤੀ ਆਦਿ ਧਿਆਨ ਨਾਲ ਭਰਨੇ ਜਰੂਰੀ ਹਨ। ਸ਼ਿਕਾਇਤ ਇਸ ਪਤੇ ਤੇ ਭੇਜੀ ਜਾ ਸਕਦੀ ਹੈ: News Broadcasting Standard Authority c/o News Brodcasting Association, Regd Office. 101-103, Paramount House, C-17, Community Cneter, Janakpuri, New Delhi-110058.

E-mail: authority@nbanewdelhi.com

ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਮਨੁੱਖੀ ਅਧਿਕਾਰ ਸੰਸਥਾ ਦੇ ਜਨਰਲ ਸਕੱਤਰ ਇਕਬਾਲ ਸਿੰਘ ਰਸੂਲਪੁਰ ਵੱਲੋਂ ਭਾਰਤ ਸਰਕਾਰ ਦੇ ਪ੍ਰਸਾਰਨ ਮੰਤਰਾਲੇ ਪਾਸ ਟੀ.ਵੀ. ਚੈਨਲਾਂ ਰਾਹੀਂ ਕਥਿਤ ਦੈਵੀ ਸ਼ਕਤੀਆਂ ਦੀ ਹੋਂਦ ਦੇ ਪ੍ਰਚਾਰ ਤੇ ਅੰਧ ਵਿਸ਼ਵਾਸੀ ਮਸ਼ਹੂਰੀਆਂ ਬਾਰੇ ਸ਼ਿਕਾਇਤ ਕੀਤੀ ਗਈ ਸੀ, ਜਿਸ ਦੇ ਸਬੰਧ 'ਚ ਮੰਤਰਾਲੇ ਦੇ ਅੰਡਰ ਸੈਕਟਰੀ ਵੱਲੋਂ ਦਿੱਤੇ ਗਏ ਜਵਾਬ 'ਚ ਲਿਖਿਆ ਗਿਆ ਹੈ ਕਿ ਅਜਿਹੀਆਂ ਮਸ਼ਹੂਰੀਆਂ ਨੂੰ ਪ੍ਰਸਾਰਿਤ ਹੋਣ ਤੋਂ ਰੋਕਣ/ਸੈਂਸਰ ਕਰਨ ਦਾ ਕੋਈ ਕਾਨੂੰਨੀ ਪ੍ਰਬੰਧ ਨਹੀਂ ਹੈ। ਜੇਕਰ ਅਜਿਹੀ ਕੋਈ ਗੁੰਮਰਾਹਕੁੰਨ ਮਸ਼ਹੂਰੀ ਪ੍ਰਸਾਰਿਤ ਕੀਤੀ ਜਾਂਦੀ ਹੈ ਤਾਂ ਅਜਿਹਾ ਕਾਰਜ ਕੇਬਲ ਟੈਲੀਵੀਜ਼ਨ (ਨੈੱਟਵਰਕਸ) ਰੈਗੂਲੇਸ਼ਨ ਕਾਨੂੰਨ 1995 ਤਹਿਤ ਬਣਾਏ ਨਿਯਮ ਨੰ: 7 (5) ਅਧੀਨ ਵਰਜਿਤ ਹੈ। ਇਸ ਮੰਤਰਾਲੇ ਦੀ ਡਾਇਰੈਕਟਰ ਵੱਲੋਂ ਲਿਖ ਕੇ ਭੇਜਿਆ ਗਿਆ ਹੈ ਕਿ ਇਸ ਨਿਯਮ ਦੀ ਪਾਲਣਾ ਕੀਤੀ ਜਾਵੇ। ਟੀ.ਵੀ. ਚੈਨਲਾਂ ਰਾਹੀਂ ਵਿਖਾਏ ਜਾ ਰਹੇ ਪ੍ਰੋਗਰਾਮਾਂ ਤੇ ਮਸ਼ਹੂਰੀਆਂ ਸਬੰਧੀ ਕਾਨੂੰਨਾਂ ਤੇ ਨਿਯਮਾਂ ਬਾਰੇ ਜਾਣਕਾਰੀ ਲੈਣ ਲਈ ਪ੍ਰਸਾਰਨ ਮੰਤਰਾਲਾ ਭਾਰਤ ਦੀ ਵੈੱਬ ਸਾਈਟ: www.mib.nic.in ਉੱਪਰ ਵੀ ਲਾਗ ਆਨ ਕੀਤਾ ਜਾ ਸਕਦਾ ਹੈ। ਟੀ.ਵੀ. ਚੈਨਲਾਂ ਦੇ ਗੁੰਮਰਾਹਕੁੰਨ ਪ੍ਰਚਾਰ ਨੂੰ ਨੱਥ ਪਾਉਣ ਲਈ ਜਾਗਰੂਕ ਨਾਗਰਿਕਾਂ ਨੂੰ ਨੋਟਿਸ ਲੈਣਾ ਚਾਹੀਦਾ ਹੈ।

088720-10000

# ਗ੍ਰਹਿ ਜਾਂ ਉੱਪ ਗ੍ਰਹਿ !

ਐਡਵੋਕੇਟ ਹਰਮਿੰਦਰ ਹੈਪੀ



ਤਰਕਸ਼ੀਲ ਸੋਚ ਮੇਰੇ ਅੰਦਰ ਬਚਪਨ ਤੋਂ ਹੀ ਪੈਦਾ ਨਹੀਂ ਹੋਈ, ਸਗੋਂ ਤਰਕਸ਼ੀਲ ਸਾਹਿਤ ਪੜ੍ਹਨ ਨਾਲ, ਤਰਕਸ਼ੀਲ ਨਾਟਕ ਅਤੇ ਸੈਮੀਨਾਰ ਦੇਖਣ ਨਾਲ ਮੇਰੇ ਅੰਦਰ ਤਰਕਸ਼ੀਲ ਸੋਚ ਨੇ ਜਨਮ ਲਿਆ ਅਤੇ ਜਿਹੜੇ ਵਹਿਮਾਂ ਭਰਮਾਂ ਦਾ ਸ਼ਿਕਾਰ ਮੈਂ ਬਚਪਨ ਤੋਂ ਰਿਹਾ ਸੀ। ਹੌਲੀ-ਹੌਲੀ ਮੇਰੇ ਅੰਦਰੋਂ ਇਹਨਾਂ ਦਾ ਖਾਤਮਾ ਹੁੰਦਾ ਗਿਆ। ਕੁਝ ਸਮਾਂ ਪਹਿਲਾਂ ਦਿਨਾਂ ਦੀ ਗੱਲ ਹੈ ਕਿ ਮੇਰਾ ਇੱਕ ਦੋਸਤ ਬਜ਼ਾਰ ਵੱਲ ਨੂੰ ਜਾ ਰਿਹਾ ਸੀ। ਮੈਂ ਉਸਨੂੰ ਆਵਾਜ਼ ਮਾਰੀ ਤੇ ਪੁੱਛਿਆ,' ਤੂੰਹ ਕਿੱਥੇ ਚੱਲਿਆਂ ਹੈਂ?' ਉਸਨੇ ਉੱਤਰ ਦਿੱਤਾ, 'ਜਰੂਰੀ ਕੰਮ ਚੱਲਿਆਂ, ਤੂੰ ਚੱਲਣਾ ਹੈ ਤਾਂ ਆਜਾ, ਆਪਾਂ ਜਲਦੀ ਵਾਪਸ ਆ ਜਾਵਾਂਗੇ।' ਉਸ ਨੇ ਮੈਨੂੰ ਕਿਹਾ ਕਿ ਆਪਾਂ ਜੋਤਿਸ਼ੀ ਕੋਲ ਚੱਲੇ ਹਾਂ, ਜਿਹੜੇ ਜੋਤਿਸ਼ੀ ਦਾ ਉਸ ਨੇ ਮੇਰੇ ਕੋਲ ਜ਼ਿਕਰ ਕੀਤਾ, ਉਹ ਮੇਰਾ ਬਚਪਨ ਦਾ ਜਾਣੂ ਸੀ, ਪਰ ਉਹ ਮੇਰੇ ਤੋਂ ਉਮਰ ਵਿੱਚ ਕੁਝ ਕੁ ਵੱਡਾ ਸੀ। ਉਸ ਦਾ ਪਹਿਲਾਂ ਆਪਣਾ ਪ੍ਰਾਈਵੇਟ ਕੰਮ ਹੁੰਦਾ ਸੀ, ਜੋ ਹੁਣ ਵੀ ਹੈ, ਪਰ ਉਸ ਵਿੱਚ ਉਸ ਨੂੰ ਕੋਈ ਜ਼ਿਆਦਾ ਲਾਭ ਨਹੀਂ ਸੀ ਹੋ ਰਿਹਾ। ਇਸ ਕਰਕੇ ਉਸ ਨੇ ਕਿਸੇ ਬਾਹਰਲੀ ਯੂਨੀਵਰਸਿਟੀ ਤੋਂ ਜੋਤਿਸ਼ ਦੀ ਡਿਗਰੀ ਲੈ ਕੇ ਸੁਨਾਮ ਵਿਖੇ ਆਪਣਾ ਇੱਕ ਜੋਤਿਸ਼ ਕੇਂਦਰ ਖੋਲ੍ਹ ਲਿਆ ਅਤੇ ਭੋਲੇ-ਭਾਲੇ ਲੋਕਾਂ ਵਿੱਚ ਆਪਣੀ ਮਸ਼ਹੂਰੀ ਕਰ ਲਈ। ਚੱਲੋ ਖੈਰ! ਜਦੋਂ ਹੁਣ ਅਸੀਂ ਉਸ ਜੋਤਿਸ਼ੀ ਦੇ ਘਰ ਕੋਲ ਪਹੁੰਚ ਗਏ ਤਾਂ ਮੈਂ ਉਸ ਦੇ ਘਰ ਦੇ ਬਾਹਰ ਹੀ ਰੁਕ ਗਿਆ। ਮੇਰਾ ਦੋਸ਼ 15-20 ਮਿੰਟ ਬਾਹਰ ਨਾ ਆਇਆ। ਮੈਂ ਆਪਣੇ ਮਨ ਵਿੱਚ ਇਹ ਸੋਚਦਾ ਰਿਹਾ ਕਿ ਕਿਵੇਂ ਜੋਤਿਸ਼ੀ ਲੋਕ ਭੋਲੇ ਭਾਲੇ ਲੋਕਾਂ ਦਾ ਆਰਥਿਕ ਸ਼ੋਸ਼ਣ ਕਰਕੇ ਉਹਨਾਂ ਨੂੰ ਆਪਣੀ ਲੁੱਟ ਦਾ ਸ਼ਿਕਾਰ ਬਣਾਉਂਦੇ ਹਨ। ਉਸੇ ਵਕਤ ਮੇਰਾ ਦੋਸਤ ਮੈਨੂੰ ਲੈਣ ਲਈ ਬਾਹਰ ਆ ਗਿਆ ਕਿਉਂਕਿ ਜੋਤਿਸ਼ੀ ਨੂੰ ਮੇਰੇ ਦੋਸਤ ਨੇ ਮੇਰੇ ਬਾਹਰ ਖੜ੍ਹੇ ਹੋਣ ਬਾਰੇ ਦੱਸ ਦਿੱਤਾ ਸੀ। ਮੈਂ ਅੰਦਰ ਚਲਾ ਗਿਆ ਤੇ ਉਸਦੀ ਆਪਣੇ ਗ੍ਰਾਹਕਾਂ ਵਾਸਤੇ ਰੱਖੀ ਕੁਰਸੀ 'ਤੇ ਬੈਠ ਗਿਆ। ਮੇਰੇ ਅੰਦਰ ਆਉਣ ਤੱਕ ਉਸਨੇ ਮੇਰੇ ਦੋਸਤ ਦੀ 'ਜੇਬ ਨੂੰ ਠੰਡਾ' ਕਰ ਦਿੱਤਾ ਸੀ। ਜੋਤਿਸ਼ੀ ਨੂੰ ਪਤਾ ਸੀ ਕਿ ਮੈਂ ਤਰਕਸ਼ੀਲ ਸੋਚ ਵਾਲਾ ਇਨਸਾਨ ਹਾਂ। ਪਹਿਲਾਂ ਤਾਂ ਮੈਂ ਉਸ ਨਾਲ ਬਚਪਨ ਦੀਆਂ 2-4 ਗੱਲਾਂ ਸਾਂਝੀਆਂ ਕੀਤੀਆਂ ਅਤੇ ਫਿਰ ਉਸ ਨਾਲ ਜੋਤਿਸ਼ ਬਾਰੇ ਵਿਚਾਰ-ਵਟਾਂਦਰਾ ਕੀਤਾ। ਉਸ ਨੂੰ ਕਿਹਾ ਕਿ ਇਸ ਤੋਂ ਕੁਝ ਦਿਨ ਪਹਿਲਾਂ ਸੁਨਾਮ ਵਿੱਚ ਹੀ ਜੋਤਿਸ਼ ਸੰਬੰਧੀ 'ਜੋਤਿਸ਼ ਵਿਗਿਆਨਕ ਜਾਂ ਗੈਰ ਵਿਗਿਆਨਕ' ਵਿਸ਼ੇ 'ਤੇ ਸੈਮੀਨਾਰ ਹੋਇਆ ਸੀ। ਮੈਂ ਉਸਨੂੰ ਕਿਹਾ ਕਿ ਅਸੀਂ ਇਸ ਸੈਮੀਨਾਰ ਵਿੱਚ ਸਾਰੇ ਅਖਬਾਰਾਂ ਵਿੱਚ ਪਰਚੇ ਪਾ ਕੇ ਇਲਾਕੇ ਦੇ ਸਾਰੇ ਜੋਤਿਸ਼ੀਆਂ ਨੂੰ ਸੱਦਾ ਦਿੱਤਾ ਸੀ, ਪਰ ਤੁਸੀਂ ਕਿਉਂ ਨਹੀਂ ਆਏ? ਉਸ ਦਾ ਜਵਾਬ ਸੀ ਕਿ ਮੈਂ ਤਾਂ ਅਖਬਾਰ ਹੀ ਨਹੀਂ ਪੜ੍ਹਦਾ। ਮੈਨੂੰ ਉਸ ਦੇ ਇਸ ਜਵਾਬ ਨੇ ਹੈਰਾਨ ਕਰ ਦਿੱਤਾ ਕਿ ਇੱਕ ਜੋਤਿਸ਼ੀ ਜੋ ਲੋਕਾਂ ਦਾ ਭਵਿੱਖ ਦੱਸਣ ਦਾ ਢੌਂਗ ਕਰ ਰਿਹਾ ਹੈ, ਉਸਨੂੰ ਦੁਨੀਆਂਦਾਰੀ ਬਾਰੇ ਤਾਂ ਕੁਝ ਪਤਾ ਨਹੀਂ। ਫਿਰ ਮੈਂ ਉਸ ਦੀ ਅਗਿਆਨਤਾ ਨੂੰ ਪਰਖਣ ਦੀ ਕੋਸ਼ਿਸ਼ ਕੀਤੀ ਤੇ ਮੈਂ ਉਸ ਵਿੱਚ ਉਸ ਸਮੇਂ ਕਾਮਯਾਬ ਵੀ ਹੋ ਗਿਆ ਜਿਸ ਵਕਤ ਮੈਂ ਉਸ ਨੂੰ ਕੁਝ ਗ੍ਰਹਿਾਂ ਬਾਰੇ ਸਵਾਲ ਕੀਤੇ। ਮੈਂ ਕਿਹਾ ਪੰਡਿਤ ਜੀ ਜਿਹੜੇ ਤੁਸੀਂ ਕੁੰਡਲੀ ਵਿੱਚ 9 ਗ੍ਰਹਿ ਫਿੱਟ ਕੀਤੇ ਹੋਏ ਹਨ, ਉਹਨਾਂ ਵਿੱਚੋਂ ਰਾਹੂ ਤੇ ਕੇਤੂ ਤਾਂ ਗ੍ਰਹਿ ਹੀ ਨਹੀਂ, ਤੇ ਜਿਹੜੇ ਚੰਦਰਮਾ ਨੂੰ ਤੁਸੀਂ ਗ੍ਰਹਿ ਕਹਿ ਰਹੇ ਹੋ ਉਹ ਤਾਂ ਸਗੋਂ ਉਪਗ੍ਰਹਿ ਹੈ। ਫਿਰ ਤੁਸੀਂ ਆਪਣੀ ਕੁੰਡਲੀ ਇਹਨਾਂ ਤਿੰਨ ਗ੍ਰਹਿਆਂ ਤੋਂ ਬਿਨਾਂ ਕਿਵੇਂ ਚਲਾ ਰਹੇ ਹੋ। ਇਹ ਸੁਣ ਕੇ ਉਸ ਦਾ ਰੰਗ ਉੱਡ ਗਿਆ। ਉਸ ਦਾ ਕਹਿਣਾ ਸੀ ਕਿ ਸਾਡਾ ਦਿਨ ਸਵੇਰੇ ਸੂਰਜ ਚੜ੍ਹਨ ਨਾਲ ਸ਼ੁਰੂ ਹੁੰਦਾ ਹੈ ਪਰ ਮੈਂ ਉਸਨੂੰ ਕਿਹਾ ਕਿ ਵਿਗਿਆਨ ਅਨੁਸਾਰ ਤਾਂ ਰਾਤ ਦੇ 12 ਵੱਜਣ ਤੋਂ ਬਾਅਦ ਦਿਨ ਤੇ ਤਾਰੀਖ ਬਦਲ ਜਾਂਦੀ ਹੈ ਅਤੇ ਅਗਲਾ ਦਿਨ ਸ਼ੁਰੂ ਹੋ ਜਾਂਦਾ ਹੈ। ਫਿਰ ਮੈਂ ਕਿਹਾ ਇਸ ਦਾ ਮਤਲਬ ਜੇਕਰ ਸਵੇਰੇ-ਸਵੇਰੇ ਧੁੰਦ ਹੋਏ ਤੇ 11-12 ਵਜੇ ਤੱਕ ਸੂਰਜ ਨਾ ਚੜ੍ਹੇ ਤੁਸੀਂ ਤਾਂ ਫਿਰ ਪਿਛਲੇ ਦਿਨ ਵਿੱਚ ਹੀ ਰਹੋਗੇ? ਇਸ ਗੱਲ 'ਤੇ ਮੇਰੇ ਦੋਸਤ ਦੀ ਵੀ ਹਾਸੀ ਨਿਕਲ ਗਈ। ਇਸ ਗੱਲ 'ਤੇ ਵੀ ਉਸ ਜੋਤਿਸ਼ੀ ਕੋਲ ਸਿਰਫ਼ ਚੁੱਪ ਹੀ ਸੀ। ਮੈਨੂੰ ਥੋੜ੍ਹਾ ਇਹ ਪਤਾ ਸੀ ਕਿ ਜੋਤਿਸ਼ ਨੇ ਅਮਰੀਕਾ ਜਾਣ ਲਈ ਵੀਜ਼ਾ ਅਪਲਾਈ ਕੀਤਾ ਸੀ, ਪਰ ਉਸ ਦਾ ਵੀਜਾ ਅਮਰੀਕਨ ਅੰਬੈਸੀ ਨੇ ਰਿਫ਼ੀਊਜ਼ ਕਰ ਦਿੱਤਾ ਸੀ। ਮੈਂ ਉਸ ਨੂੰ ਉਸਦੇ ਵੀਜ਼ੇ ਦੇ ਰਿਫੀਊਜ਼ ਹੋਣ ਕਾਰਨ ਪੁੱਛਿਆ ਤੇ ਕਿਹਾ ਕਿ ਤੁਸੀਂ ਵੀਜ਼ਾ ਅਪਲਾਈ ਕਰਨ ਸਮੇਂ ਆਪਣੀ ਕੁੰਡਲੀ ਅਤੇ ਸ਼ੁੱਭ ਮਹੂਰਤ ਨਹੀਂ ਵੇਖਿਆ। ਤੁਹਾਨੂੰ ਤਾਂ ਆਪਣਾ ਵੀਜ਼ਾ ਅਪਲਾਈ ਕਰਨ ਦਾ ਸਹੀ ਸਮਾਂ ਬਹੁਤ ਚੰਗੀ ਤਰ੍ਹਾਂ ਪਤਾ ਹੋਣਾ ਚਾਹੀਦਾ ਸੀ, ਤਾਂ ਜੋ ਉਹ ਰਿਫ਼ੀਊਜ਼ ਨਾ ਹੁੰਦਾ, ਪਰ ਉਸ ਦਾ ਮੱਕਾਰੀ



ਭਰਿਆ ਜਵਾਬ ਸੀ ਕਿ ਛੱਡੋ ਵਕੀਲ ਸਾਹਿਬ ਆਪਣੇ ਕਿਹੜਾ ਪੈਸੇ ਲੱਗੇ ਸੀ। ਬਾਹਰ ਤੋਂ ਆਪਣੇ ਗ੍ਰਾਹਕਾਂ ਨੇ ਸਪਾਂਸਰਸ਼ਿਪ ਭੇਜੀ ਸੀ, ਆਪਣੀ ਤਾਂ ਸਿਰਫ਼ ਟਰਾਈ ਸੀ। ਚੱਲੋ ਅਗਲੀ ਵਾਰ ਸਹੀ। ਮੈਂ ਉਸਨੂੰ ਕਿਹਾ ਕਿ ਮੈਨੂੰ ਤੇਰੀ ਇਹ ਗੱਲ ਬਹੁਤ ਮਾੜੀ ਲੱਗੀ ਕਿਉਂਕਿ ਜਿਸ ਕਿਸੇ ਨੇ ਵੀ ਤੁਹਾਨੂੰ ਵੀਜ਼ੇ ਦੀ ਸਪਾਂਸਰਸ਼ਿਪ ਭੇਜੀ ਹੋਵੇਗੀ, ਉਸ ਨੇ ਜੋ ਵੀ ਸਮਾਂ ਅਤੇ ਪੈਸਾ ਤੁਹਾਡੇ ਲਈ ਖਰਾਬ ਕੀਤਾ, ਉਸ ਇਨਸਾਨ ਦੀ ਮਿਹਨਤ ਦੀ ਤੁਹਾਡੀ ਨਜ਼ਰ ਵਿੱਚ ਕੋਈ ਮਹੱਤਤਾ ਨਹੀਂ, ਪਰ ਪੰਡਿਤ ਜੀ ਇਸ ਵਿੱਚ ਤੁਹਾਡਾ ਕੋਈ ਕਸੂਰ ਨਹੀਂ। ਮਿਹਨਤੀ ਇਨਸਾਨ ਹੀ ਦੂਸਰੇ ਇਨਸਾਨ ਦੀ ਮਿਹਨਤ ਦੀ ਕਦਰ ਕਰਦਾ ਹੈ, ਤੁਹਾਨੂੰ ਤਾਂ ਪਤਾ ਹੀ ਹੈ ਕਿ ਤੁਸੀਂ ਕਿਹੜੀ ਮਿਹਨਤ ਕਰਦੇ ਹੋ? ਹੁਣ ਮੈਨੂੰ ਆਪਣੇ ਕੋਲ ਬੈਠੇ ਦੋਸਤ 'ਤੇ ਗੁੱਸਾ ਵੀ ਆ ਰਿਹਾ ਸੀ ਤੇ ਤਰਸ ਵੀ। ਬਾਹਰ ਆਉਣ 'ਤੇ ਮੇਰੇ ਦੋਸਤ ਨੇ ਮੇਰੇ ਨਾਲ ਵਾਅਦਾ ਕੀਤਾ ਕਿ ਅੱਜ ਤੋਂ ਬਾਅਦ ਉਹ ਕਿਸੇ ਜੋਤਿਸ਼ ਦੇ ਚੱਕਰਾਂ ਵਿੱਚ ਨਹੀਂ ਪਵੇਗਾ। 98158-19960

# ਤਰਕ ਦੀ ਸਾਣ

ਗਿੰਦਰ ਕਿਲਾ ਨੌਂ

ਕਈ ਵਾਰ ਇੱਕ ਹੀ ਘਟਨਾ ਦੇ ਇੱਕ ਸਥਿੱਤੀ ਵਿੱਚ ਵਾਰ-ਵਾਰ ਵਾਪਰਨ 'ਤੇ ਵਿਗਿਆਨਕ ਨਜ਼ਰੀਏ ਦੀ ਘਾਟ ਹੋਣ ਕਾਰਨ ਲੋਕਾਂ ਅੰਦਰ ਉਸ ਘਟਨਾ ਪ੍ਰਤੀ ਅੰਧ-ਵਿਸ਼ਵਾਸ਼ ਪੈਦਾ ਹੋ ਜਾਂਦਾ ਹੈ। ਉਹ ਅਜਿਹੀ ਘਟਨਾ ਕਿਸੇ ਵੱਡ-ਵਡੇਰੇ ਦੀ ਕਰੋਪੀ ਜਾਂ ਕਿਸੇ ਵੱਲੋਂ ਪਰਿਵਾਰ ਉੱਤੇ ਕੀਤੇ ਟੂਣੇ-ਟਾਮਣੇ ਨਾਲ ਜੋੜ ਲੈਂਦੇ ਹਨ। ਇਸ ਅੰਧ-ਵਿਸ਼ਵਾਸ਼ ਕਾਰਨ ਕਈ ਵਾਰ ਪਰਿਵਾਰਾਂ ਵਿੱਚ ਆਪਸੀ ਮੋਹ ਦੀਆਂ ਤੰਦਾਂ ਵੀ ਟੁੱਟ ਜਾਂਦੀਆਂ ਹਨ ਅਤੇ ਹੱਸਦੇ-ਵੱਸਦੇ ਪਰਿਵਾਰ ਖੇਰੂੰ-ਖੇਰੂੰ ਹੋ ਜਾਂਦੇ ਹਨ।

ਇੱਕ ਘਟਨਾ ਮੇਰੇ ਗੁਆਂਢੀ ਪਿੰਡ ਦੇ ਇੱਕ ਕਿਸਾਨ ਪਰਿਵਾਰ ਵਿੱਚ ਵਾਪਰੀ। ਜੋ ਆਪਣੀ ਨਵੀਂ ਕੋਠੀ ਦੀ ਉਸਾਰੀ ਕਰ ਰਿਹਾ ਸੀ। ਉਹਨਾਂ ਦੇ ਘਰ ਜੋ ਵੀ ਕਾਰੀਗਰ ਕੰਮ ਕਰਨ ਲਈ ਆਉਂਦਾ ਸੀ। ਉਸ ਦੇ ਇੱਕ ਦੋ ਦਿਨਾਂ ਬਾਅਦ ਕੋਈ ਨਾ ਕੋਈ ਸੱਟ ਵੱਜ ਜਾਂਦੀ ਤੇ ਉਹ ਕੰਮ ਵਿਚਾਲੇ ਛੱਡ ਕੇ ਚਲਾ ਜਾਂਦਾ। ਅਜਿਹੀਆਂ ਤਿੰਨ-ਚਾਰ ਘਟਨਾਵਾਂ ਲਗਾਤਾਰ ਵਾਪਰਨ ਤੋਂ ਬਾਅਦ ਲੋਕਾਂ ਅਤੇ ਪਰਿਵਾਰ ਅੰਦਰ ਡਰ ਦਾ ਮਾਹੌਲ ਪੈਦਾ ਹੋ ਗਿਆ। ਕੋਈ ਵੀ ਮਜ਼ਦੂਰ ਅਤੇ ਕਾਰੀਗਰ ਉਹਨਾਂ ਦੇ ਘਰ ਕੰਮ ਕਰਨ ਲਈ ਤਿਆਰ ਨਾ ਹੁੰਦਾ। ਇਸ ਘਟਨਾ ਦੀ ਚਰਚਾ ਆਸ-ਪਾਸ ਦੇ ਪਿੰਡਾਂ ਵਿੱਚ ਵੀ ਫੈਲ ਗਈ। ਜਦੋਂ ਇਸ ਘਟਨਾ ਦਾ ਪਤਾ ਮੇਰੇ ਪਿੰਡ ਦੇ ਕਾਰੀਗਰ ਸਾਹਿਬ ਸਿੰਘ, ਜੋ ਤਰਕਸ਼ੀਲ ਮੈਗਜ਼ੀਨ ਦਾ ਪਾਠਕ ਹੈ, ਨੂੰ ਲੱਗਾ ਤਾਂ ਉਸ ਨੇ ਪੀੜਤ ਪਰਿਵਾਰ ਨਾਲ ਆਪਣਾ ਤਾਲਮੇਲ ਕਾਇਮ ਕਰਕੇ ਕੋਠੀ ਦੀ ਉਸਾਰੀ ਆਪਣੀ ਜ਼ਿੰਮੇਵਾਰੀ 'ਤੇ ਕਰਨ ਲਈ ਰਜਾਮੰਦ ਕਰ ਲਿਆ। ਪਿੰਡ ਦੇ ਲੋਕਾਂ ਨੇ ਉਸ ਨੂੰ ਪਿਛਲੀਆਂ ਵਾਪਰੀਆਂ ਘਟਨਾਵਾਂ ਦੇ ਹਵਾਲੇ ਦੇ ਕੇ ਬੜਾ ਡਰਾਉਣ ਦਾ ਯਤਨ ਕੀਤਾ ਪਰੰਤੂ ਉਹ ਆਪਣੇ ਫੈਸਲੇ 'ਤੇ ਦ੍ਰਿੜ ਰਿਹਾ। ਉਸ ਨੇ ਲਗਭਗ ਦੋ ਮਹੀਨੇ ਕੰਮ ਕੀਤਾ। ਇਸ ਸਮੇਂ ਦੌਰਾਨ ਕੋਈ ਵੀ ਮੰਦਭਾਗੀ ਘਟਨਾ ਨਾ ਵਾਪਰੀ। ਇਹ ਦੇਖ ਕੇ ਪਰਿਵਾਰ ਅਤੇ ਪਿੰਡ ਵਾਲੇ ਹੈਰਾਨ ਰਹਿ ਗਏ। ਉਸਨੇ ਉਹਨਾਂ ਨੂੰ ਸਮਝਾਉਂਦਿਆਂ ਦੱਸਿਆ ਕਿ ਘਟਨਾਵਾਂ ਕਿਸੇ ਟੂਣੇ ਟਾਮਣੇ ਜਾਂ ਵੱਡ ਵਡੇਰੇ ਦੀ ਕ੍ਰੋਪੀ ਕਾਰਨ ਨਹੀਂ ਵਾਪਰਦੀਆਂ ਸਗੋਂ ਇਹਨਾਂ ਦਾ ਅਸਲ ਕਾਰਨ ਉਹਨਾਂ ਵੱਲੋਂ ਕੰਮ ਕਰਨ ਲਈ ਲਿਆਂਦੇ ਜਾਂਦੇ ਅਣਜਾਣ ਮਜ਼ਦੂਰ ਜਿੰਨ੍ਹਾਂ ਨੂੰ ਪੈੜ੍ਹ ਆਦਿ ਬੰਨ੍ਹਣ ਬਾਰੇ ਕੋਈ ਬਹੁਤਾ ਗਿਆਨ ਨਹੀਂ ਸੀ, ਪੈੜ੍ਹ ਬੰਨ੍ਹਣ ਲਈ ਵਰਤੇ ਜਾਂਦੇ ਪੁਰਾਣੇ ਰੱਸੇ ਜੋ ਕਮਜ਼ੋਰ ਹੋਣ ਕਾਰਨ ਟੁੱਟ ਜਾਂਦੇ ਸਨ ਅਤੇ ਕਾਰੀਗਰਾਂ ਤੇ ਮਜ਼ਦੂਰਾਂ ਅੰਦਰ ਪਹਿਲਾਂ ਵਾਪਰੀਆਂ ਘਟਨਾਵਾਂ ਕਾਰਨ ਬੇਲੋੜਾ ਡਰ ਅਤੇ ਵਿਗਿਆਨਕ ਨਜ਼ਰੀਏ ਦੀ ਘਾਟ ਸੀ। ਇਹਨਾ ਸਭ ਗੱਲਾਂ ਨੂੰ ਸੁਣ ਕੇ ਪਰਿਵਾਰ ਆਪਣੀ ਅੰਧ-ਵਿਸ਼ਵਾਸ਼ੀ ਸੋਚ 'ਤੇ ਪਛਤਾ ਰਿਹਾ ਸੀ।

ਮੇਰਾ ਡਾਈਟ ਫਰੀਦਕੋਟ ਵਿਖੇ ਸੈਮੀਨਾਰ ਲੱਗਾ ਹੋਇਆ ਸੀ। ਸਾਡੀ ਅਕਸਰ ਇੱਕ ਦੂਸਰੇ ਨਾਲ ਕਿਸੇ ਨਾ ਕਿਸੇ ਮੁੱਦੇ ਉੱਤੇ ਬਹਿਸ ਹੁੰਦੀ ਰਹਿੰਦੀ ਸੀ। ਇੱਕ ਦਿਨ ਸਾਡੀ ਬਹਿਸ ਦਾ ਮੁੱਦਾ ਅਖੌਤੀ ਧਾਰਮਿਕ ਗੁਰੂਆਂ ਦੁਆਰਾ ਦਿੱਤਾ ਜਾਂਦਾ 'ਨਾਮ-ਦਾਨ' ਬਣ ਗਿਆ। ਮੇਰੇ ਬਹੁਤੇ ਸਾਥੀਆਂ ਦਾ ਮੰਨਣਾ ਸੀ ਕਿ ਨਾਮ ਦਾਨ ਨੂੰ ਗੁਪਤ ਹੀ ਰੱਖਣਾ ਚਾਹੀਦਾ ਹੈ। ਜੇਕਰ ਕੋਈ ਇਸ ਨੂੰ ਦੱਸਣ ਦੀ ਗਲਤੀ ਕਰ ਬੈਠਦਾ ਹੈ ਤਾਂ ਉਸ ਨੂੰ ਭਾਰੀ ਆਰਥਿਕ ਅਤੇ ਸਰੀਰਕ ਕਸ਼ਟ ਉਠਾਉਣਾ ਪੈਂਦਾ ਹੈ। ਮੇਰੇ ਵੱਲੋਂ ਉਹ ਸ਼ਬਦ ਦੱਸਣ ਤੇ ਅਗਲੇ ਦਿਨ ਸਾਰੇ ਜਣੇ ਮੇਰੇ ਹੋਣ ਵਾਲੇ ਨੁਕਸਾਨ ਦੀ ਉਡੀਕ ਕਰਨ ਲੱਗੇ। ਮੈਂ ਜਾਣ ਬੁਝ ਕੇ ਅਗਲੇ ਦਿਨ ਨਿਸਚਿਤ ਸਮੇਂ ਤੋਂ ਕੁਝ ਦੇਰੀ ਨਾਲ ਸੰਸਥਾ ਵਿੱਚ ਪਹੁੰਚਿਆ। ਮੈਨੂੰ ਚੈਲਿੰਜ ਕਰਨ ਵਾਲੇ ਪੂਰਨ ਵਿਸ਼ਵਾਸ਼ ਨਾਲ ਮੇਰੇ ਨਾਲ ਵਾਪਰੀ ਕਿਸੇ ਮੰਦਭਾਗੀ ਘਟਨਾ ਦੀ ਚਰਚਾ ਕਰ ਰਹੇ ਸਨ ਪਰੰਤੂ ਕੁਝ ਦੇਰ ਬਾਅਦ ਮੈਨੂੰ ਸਹੀ ਸਲਾਮਤ ਦੇਖ ਕੇ ਉਹਨਾਂ ਦੇ ਚਿਹਰਿਆਂ ਦਾ ਰੰਗ ਉਡ ਗਿਆ। ਉਹਨਾਂ ਦੁਆਰਾ ਸਾਰਿਆਂ ਦੇ ਸਾਹਮਣੇ ਮੇਰੇ ਬਾਰੇ ਕੀਤੀ ਹੋਈ ਭਵਿੱਖਬਾਣੀ ਗਲਤ ਸਾਬਤ ਹੋਣ ਕਾਰਨ ਉਹ ਅੰਦਰੋ-ਅੰਦਰੀ ਝੂਰ ਰਹੇ ਸਨ। ਤਰਕ ਜਿੱਤ ਗਿਆ ਸੀ ਤੇ ਆਸਥਾ ਦੀ ਹਾਰ ਹੋਈ ਸੀ। 98155-92951




## ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਡਾ. ਰਾਜ ਕੁਮਾਰ ਨੂੰ

**ਇਕਾਈ ਬਰਗਾੜੀ: ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ:** ਤਰਕਸ਼ੀਲ ਲਹਿਰ ਦੇ ਨਾਇਕ ਕ੍ਰਿਸ਼ਨ ਬਰਗਾੜੀ ਦੀ ਨੌਵੀਂ ਬਰਸੀ ਤੇ ਮਨੋਰੋਗ ਮਸ਼ਵਰਾ ਕੇਂਦਰ ਬਰਗਾੜੀ ਵਿਖੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਮੁੱਖ ਵਕਤਾ ਵਜੋਂ ਡਾ. ਆਤਮਾ ਰਾਮ ਜੀ ਪਹੁੰਚੇ। ਉਨ੍ਹਾਂ ਆਪਣੀ ਭਾਵਪੂਰਤ ਤਕਰੀਰ 'ਚ ਆਖਿਆ ਕਿ ਇਸ ਜੱਗ ਦੀਆਂ ਸਾਰੀਆਂ ਸਹੂਲਤਾਂ ਮਾਣ ਕੇ ਇਸ ਨੂੰ ਮਿੱਥਿਆ ਕਹਿਣ ਵਾਲੇ ਝੂਠੇ ਅਤੇ ਦੰਭੀ ਹਨ। ਮੌਜੂਦਾ ਲੁਟੇਰਾ ਨਿਜ਼ਾਮ ਆਪਣੀ ਉਮਰ ਲੰਬੀ ਕਰਨ ਵਾਸਤੇ ਕਿਸਮ ਦੇ ਫਲਸਫੇ ਦਾ ਪ੍ਰਚਾਰ ਕਰਦਾ ਹੈ। ਉਹ ਸੰਤਾਂ-ਸਾਧਾਂ ਰਾਹੀਂ ਲੋਕਾਂ ਨੂੰ ਕਹਿੰਦਾ ਹੈ ਕਿ ਇਹ ਦੁੱਖ ਤੁਹਾਡੀ ਕਿਸਮਤ ਵਿੱਚ ਹੀ ਲਿਖੇ ਹਨ। ਕਿਸਮਤਵਾਦੀ ਬਣ ਕੇ ਲੋਕ ਲਾਈ ਲੱਗ ਬਣ ਜਾਂਦੇ ਹਨ ਅਤੇ ਸੰਘਰਸ਼ ਤੋਂ ਮੂੰਹ ਮੋੜ ਲੈਂਦੇ ਹਨ। ਇਸ ਮੌਕੇ ਬੋਲਦਿਆਂ ਸੁਸਾਇਟੀ ਦੇ ਸੂਬਾਈ ਜੱਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ ਸਮਾਜ 'ਚ ਤਰਕਸ਼ੀਲਤਾ ਦੇ ਪਸਾਰ ਦੀ ਲੋੜ ਤੇ ਜ਼ੋਰ ਦਿੱਤਾ। ਸਮਾਰੋਹ 'ਚ ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਸਾਈਕਾਲੋਜਿਸਟ ਡਾ. ਰਾਜ ਕੁਮਾਰ ਨੂੰ ਦਿੱਤਾ ਗਿਆ। ਡਾ. ਰਾਜ ਕੁਮਾਰ ਨੇ ਆਖਿਆ ਕਿ ਉਹ ਆਪਣੇ ਵੱਲੋਂ ਤਰਕਸ਼ੀਲ ਵਿਚਾਰਾਂ ਦੇ ਪਸਾਰ ਲਈ ਪ੍ਰਤੀਬੱਧ ਹਨ ਤੇ ਉਨ੍ਹਾਂ ਤਰਕਸ਼ੀਲ ਲਹਿਰ ਤੋਂ ਬਹੁਤ ਕੁਝ ਸਿੱਖਿਆ ਹੈ। ਸੈਮੀਨਾਰ 'ਚ ਸੇਵਕ ਸਿੰਘ ਸ਼ਮੀਰੀਆ ਤੇ ਅਮਰਜੀਤ ਢਿੱਲੋਂ ਨੇ ਕਾਵਿ ਵਿਅੰਗ ਸੁਣਾ ਕੇ ਸੈਮੀਨਾਰ 'ਚ ਆਪਣੀ ਹਾਜ਼ਰੀ ਲਗਵਾਈ। ਹੋਰਨਾਂ ਤੋਂ ਇਲਾਵਾ ਸਮਾਰੋਹ ਵਿੱਚ ਤਰਕਸ਼ੀਲ ਮੈਗਜ਼ੀਨ ਦੇ ਮੁੱਖ ਸੰਪਾਦਕ ਅਵਤਾਰ ਗੋਂਦਾਰਾ, ਸਹਿ ਸੰਪਾਦਕ ਰਾਮ ਸਵਰਨ ਲੱਖੇਵਾਲੀ, ਪ੍ਰਕਾਸ਼ਨ ਦੇ ਮੁੱਖ ਪ੍ਰਬੰਧਕ ਸੁਖਵਿੰਦਰ ਬਾਗਪੁਰ, ਕ੍ਰਿਸ਼ਨ ਬਰਗਾੜੀ ਦੀ ਜੀਵਨ ਸਾਥਣ ਰਾਜਿੰਦਰ ਕੌਰ ਬਰਗਾੜੀ, ਮਾਸਟਰ ਰਾਮ ਕੁਮਾਰ ਭਦੌੜ, ਯੂਥ ਅਕਾਲੀ ਦਲ ਦੇ ਪ੍ਰਧਾਨ ਗੁਰਚੇਤ ਸਿੰਘ ਢਿੱਲੋਂ, ਬਰਗਾੜੀ ਦੇ ਸਰਪੰਚ ਜਗਸੀਰ ਸਿੰਘ ਢਿੱਲੋਂ, ਦਰਸ਼ਨ ਸਿੰਘ ਸਾਹੋਕੇ, ਹੇਮ ਰਾਜ ਸਟੈਨੋ, ਜੋਨ ਪ੍ਰਧਾਨ ਰਣਜੀਤ ਸਿੰਘ ਸਿਵੀਆ, ਰਾਮ ਸਿੰਘ ਨਿਰਮਾਣ, ਸੁਖਰਾਜ ਸਿੰਘ ਗੋਂਦਾਰਾ, ਗੁਰਮੀਤ ਭਲਵਾਨ, ਇਕੱਤਰ ਸੋਫੀ ਅਮਰੀਕਾ, ਗੁਰਸੇਵਕ ਸਿੰਘ ਪ੍ਰੀਤ, ਗੁਰਸ਼ਰਨਜੀਤ ਤੇ ਦੀਪਕ ਸੋਨੀ ਵੀ ਹਾਜ਼ਰ ਸਨ। ਜਸਵੰਤ ਜੱਸ, ਬਲਤੇਜ ਵਾਂਦਰ ਤੇ ਜਸਵੰਤ ਰੱਤੇਵਾਲਾ ਵੱਲੋਂ ਤਰਕਸ਼ੀਲ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ।

**ਚੰਨਣ ਵਾਂਦਰ**

**ਇਕਾਈ ਜਲੰਧਰ: ਡਾਈਟ 'ਚ ਪ੍ਰੋਗਰਾਮ:** ਇਸ ਇਕਾਈ ਵੱਲੋਂ ਜ਼ਿਲ੍ਹਾ ਸਿੱਖਿਆ ਤੇ ਸਿਖਲਾਈ ਸੰਸਥਾ ਲੱਲ੍ਹੀਆ ਕਲਾਂ 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮ 'ਚ ਡਾਕਟਰ ਅਮਨ ਸੂਦ ਐੱਮ.ਡੀ. ਮਨੋਰੋਗ ਨੇ ਮਾਨਸਿਕ ਰੋਗਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਤਰਕਸ਼ੀਲ ਆਗੂ ਰਾਜੂ ਸੋਨੀ ਨੇ ਵਿਦਿਆਰਥੀਆਂ ਨੂੰ ਅੰਧਵਿਸ਼ਵਾਸਾਂ ਤੇ ਝੂਠੀ ਆਸਥਾ ਦੀ ਬਜਾਏ ਸੋਚਣ-ਸਮਝਣ ਦੇ ਰਾਹ ਤੁਰਨ ਲਈ ਪ੍ਰੇਰਿਆ। ਡਾਈਟ ਪ੍ਰਿੰਸੀਪਲ ਵਿਜੈ ਸ਼ਰਮਾ ਨੇ ਸੁਸਾਇਟੀ ਦੇ ਮਿਸ਼ਨ ਤੇ ਯਤਨਾਂ ਦੀ ਸ਼ਲਾਘਾ ਕੀਤੀ। ਇਸ ਮੌਕੇ ਪ੍ਰੋ. ਬਲਵਿੰਦਰ ਸਿੰਘ ਤੇ ਪ੍ਰੋ. ਕੈਲੇ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਪ੍ਰੋਗਰਾਮ ਦੀ ਸਮਾਪਤੀ ਤੇ ਵਿਦਿਆਰਥੀਆਂ ਨੇ ਤਰਕਸ਼ੀਲ ਸਾਹਿਤ ਖਰੀਦਣ 'ਚ ਭਰਵੀਂ ਰੁਚੀ ਵਿਖਾਈ।

**ਵਿਜੇ ਰਾਹੀ, ਜਲੰਧਰ**

**ਇਕਾਈ ਮਲੋਟ: ਤਰਕਸ਼ੀਲ ਪੁਸਤਕ ਪ੍ਰਦਰਸ਼ਨੀ:** ਇਸ ਇਕਾਈ ਵੱਲੋਂ ਪਿੰਡ ਝੋਰੜ 'ਚ ਲਗਦੇ ਧਾਰਮਿਕ ਮੇਲੇ 'ਚ ਜਸਪਾਲ ਮਲੋਟ ਦੀ ਪਹਿਲ ਕਦਮੀ ਤੇ ਪਹਿਲੀ ਵਾਰ ਤਰਕਸ਼ੀਲ ਪੋਸਟਰਾਂ ਤੇ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ। ਤਰਕਸ਼ੀਲ ਆਗੂਆਂ ਮਾਸਟਰ ਰਾਜਿੰਦਰ ਭਦੌੜ ਤੇ ਰਾਮ ਸਵਰਨ ਲੱਖੇਵਾਲੀ ਦੀ ਆਵਾਜ਼ 'ਚ ਰਿਕਾਰਡ ਕੀਤੀਆਂ ਕੈਸਟਾਂ ਸਾਰਾ ਦਿਨ ਮੇਲੇ 'ਚ ਆਏ ਲੋਕਾਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਦੀਆਂ ਰਹੀਆਂ। ਮੇਲੇ 'ਚ ਆਏ ਲੋਕਾਂ ਨੇ ਤਰਕਸ਼ੀਲ ਪ੍ਰਚਾਰ ਨੂੰ ਸੁਣਿਆ ਤੇ ਸਟਾਲ ਤੋਂ ਤਰਕਸ਼ੀਲ ਸਾਹਿਤ ਤੇ ਆਪਣੇ ਨਾਇਕਾਂ ਦੇ ਪੋਸਟਰ ਖਰੀਦਣ 'ਚ ਭਰਵੀਂ ਰੁਚੀ ਵਿਖਾਈ। ਇਸ ਸਰਗਰਮੀ 'ਚ ਹੋਰਨਾਂ ਤੋਂ ਇਲਾਵਾ ਤਰਕਸ਼ੀਲ ਸੋਚ ਦੇ ਸਮਰਥਕਾਂ ਤੇ ਸਥਾਨਕ ਨੌਜਵਾਨਾਂ ਅੰਗਰੇਜ਼ ਸਿੰਘ, ਲਵਦੀਪ, ਜਸਕਰਨ ਸਿੰਘ, ਜੱਸ ਝੋਰੜ ਤੇ ਕੁਲਦੀਪ ਕਰਮਗੜ੍ਹ ਨੇ ਆਪਣੇ ਵੱਲੋਂ ਭਰਵਾਂ ਸਹਿਯੋਗ ਦਿੱਤਾ।

**ਬਿੰਦਰ ਖਿਓਵਾਲੀ**

**ਇਕਾਈ ਅੰਮ੍ਰਿਤਸਰ: ਵਿਰਾਸਤ ਮੇਲੇ 'ਚ ਪੁਸਤਕ-ਪੋਸਟਰ ਪ੍ਰਦਰਸ਼ਨੀ:** ਇਸ ਇਕਾਈ ਵੱਲੋਂ ਜੰਡਿਆਲਾ ਗੁਰੂ ਇਕਾਈ ਦੇ ਸਹਿਯੋਗ ਨਾਲ ਵਿਰਸਾ ਵਿਹਾਰ ਸੁਸਾਇਟੀ ਵੱਲੋਂ 18,19, 20 ਫਰਵਰੀ ਨੂੰ ਅੰਮ੍ਰਿਤਸਰ ਵਿਖੇ ਲਗਾਏ ਗਏ ਵਿਰਾਸਤ ਮੇਲੇ 'ਚ ਤਿੰਨੇ ਦਿਨ ਪੋਸਟਰ-ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਮੇਲੇ 'ਚ ਆਏ ਦਰਸ਼ਕਾਂ ਨੇ ਪੋਸਟਰ ਪ੍ਰਦਰਸ਼ਨੀ ਨੂੰ ਗਹੁ ਨਾਲ ਤੱਕਿਆ ਤੇ ਪੁਸਤਕਾਂ ਖਰੀਦਣ 'ਚ ਭਰਵੀਂ ਰੁਚੀ ਦਿਖਾਈ।



## ਮੁਕਤਸਰ ਦੇ ਮਾਘੀ ਮੇਲੇ 'ਚ ਤਰਕਸ਼ੀਲ ਨਾਟਕਾਂ ਦੀ ਸਫਲ ਪੇਸ਼ਕਾਰੀ

ਜਿਸ ਦੇ ਚਲਦਿਆਂ 6 ਹਜ਼ਾਰ ਰੁਪਏ ਦਾ ਤਰਕਸ਼ੀਲ ਸਾਹਿਤ ਲੋਕਾਂ ਦੇ ਹੱਥਾਂ 'ਚ ਗਿਆ। ਸੁਸਾਇਟੀ ਵੱਲੋਂ ਲੋਕਾਂ ਨੂੰ ਤਰਕਸ਼ੀਲ ਵਿਚਾਰਾਂ ਨਾਲ ਜੋੜਨ ਲਈ 3 ਹਜ਼ਾਰ ਪੈਂਫਲਿਟ ਛਾਪ ਕੇ ਵੰਡੇ ਗਏ। ਇਸ ਸਰਗਰਮੀ 'ਚ ਹੋਰਨਾਂ ਤੋਂ ਇਲਾਵਾ ਸਤਨਾਮ ਜੰਡਿਆਲਾ, ਲਾਡੀ ਪਾਲ ਸਿੰਘ, ਪ੍ਰਿੰਸ ਸੁੱਚਾ ਸਿੰਘ ਗਹਿਰੀ, ਜੋਨ ਆਗੂ ਅਮਰਜੀਤ ਬਾਈ, ਵਰਿੰਦਰ ਕੌਰ, ਮੁਖਤਿਆਰ ਗੋਪਾਲਪੁਰਾ, ਜਾਦੂਗਰ ਕੁਲਜੀਤ ਵੇਰਕਾ ਤੇ ਸੁਰਜਨ ਅਦਲੀਵਾਲਾ ਆਦਿ ਤਰਕਸ਼ੀਲ ਕਾਮਿਆਂ ਤੇ ਆਗੂਆਂ ਨੇ ਆਪਣੇ ਵੱਲੋਂ ਭਰਵਾਂ ਸਹਿਯੋਗ ਦਿੱਤਾ।

**ਸੁਮੀਤ ਸਿੰਘ, ਅੰਮ੍ਰਿਤਸਰ**

**ਜੋਨ ਫਾਜ਼ਿਲਕਾ: ਇਕਾਈ ਮੁਕਤਸਰ-ਲੱਖੇਵਾਲੀ: ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ:** ਮੁਕਤਸਰ ਦੇ ਪ੍ਰਸਿੱਧ ਮਾਘੀ ਮੇਲੇ ਤੇ ਧਾਰਮਕ ਸਮਾਗਮਾਂ ਤੇ ਰਾਜਸੀ ਕਾਨਫਰੰਸਾਂ ਦੇ ਚਲਦਿਆਂ 14, 15 ਤੇ 16 ਜਨਵਰੀ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਮੁਕਤਸਰ-ਲੱਖੇਵਾਲੀ ਇਕਾਈ ਦੀ ਪਹਿਲ ਕਦਮੀ ਤੇ ਜ਼ੋਨ ਫਾਜ਼ਿਲਕਾ ਦੇ ਪ੍ਰਧਾਨ ਪ੍ਰਵੀਨ ਜੰਡਵਾਲਾ ਦੇ ਸਹਿਯੋਗ ਨਾਲ ਗੁਰੂਹਰਸਹਾਏ ਤੇ ਹੋਰਨਾਂ ਇਕਾਈਆਂ ਦੇ ਸਹਿਯੋਗ ਨਾਲ ਤਿੰਨ ਦਿਨਾਂ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ, ਜਿਸ ਵਿੱਚ ਤਿੰਨੇ ਦਿਨ ਨਾਟਕ ਟੀਮਾਂ ਦੀ ਪੇਸ਼ਕਾਰੀ ਦੇ ਨਾਲ-ਨਾਲ ਗੀਤ-ਸੰਗੀਤ ਤੇ ਜਾਦੂ ਸ਼ੋਅ ਦਾ ਪ੍ਰੋਗਰਾਮ ਵੀ ਚਲਦਾ ਰਿਹਾ। ਮੇਲੇ ਦੇ ਪਹਿਲੇ ਦਿਨ ਅੰਤਾਂ ਦੀ ਭੀੜ 'ਚ ਪੰਜਾਬੀ ਨਾਟਕ ਦੇ ਨਾਮਵਰ ਨੌਜਵਾਨ ਹਸਤਾਖਰ ਸੈਮੂਅਲ ਜੌਨ ਦੀ ਨਾਟਕ ਟੀਮ ਨੇ ਆਪਣੀਆਂ ਪੇਸ਼ਕਾਰੀਆਂ ਨਾਲ ਮੇਲੀਆਂ ਨੂੰ ਬੰਨ੍ਹੀ ਰੱਖਿਆ। 'ਬਾਗਾਂ ਦਾ ਰਾਖਾ' ਤੇ 'ਕਿਰਤੀ' ਨਾਟਕਾਂ ਦੀ ਪੇਸ਼ਕਾਰੀ ਨੇ ਮੇਲੀਆਂ ਨੂੰ ਅਹਿਸਾਸ ਕਰਵਾਇਆ ਕਿ ਮੇਲਿਆਂ ਤੋਂ ਜ਼ਿੰਦਗੀ ਦੀ ਅਹਿਮੀਅਤ ਕੀ ਹੈ। ਜਗਸੀਰ ਜੀਦਾ ਦੀ ਅਗਵਾਈ 'ਚ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਰਾਜਸੀ ਕਾਨਫਰੰਸਾਂ 'ਚ ਗਾਉਣ ਵਾਲੇ 'ਵਿਕਾਊ' ਕਲਾਕਾਰਾਂ ਤੇ ਲੋਕ ਪੱਖੀ ਕਲਾਕਾਰਾਂ ਦਾ ਫਰਕ ਦਰਸਾਇਆ। 15 ਜਨਵਰੀ ਨੂੰ ਮੇਲੇ ਦੇ ਦੂਸਰੇ ਦਿਨ ਇੱਕਾ-ਦੁੱਕਾ ਰਾਜਸੀ ਕਾਨਫਰੰਸਾਂ ਦੇ ਚਲਦਿਆਂ ਤਰਕਸ਼ੀਲ ਮੰਚ ਤੋਂ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੇ ਅਦਾਕਾਰਾਂ ਨੇ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ। ਇਸ ਦਿਨ ਦੇਸ਼ ਭਗਤ ਯਾਦਗਾਰ ਕਮੇਟੀ ਦੇ ਸਭਿਆਚਾਰਕ ਮੰਚ ਦੇ ਕਨਵੀਨਰ ਅਮੋਲਕ ਸਿੰਘ ਨੇ ਮੇਲੀਆਂ ਨੂੰ ਸੰਬੋਧਨ ਕਰਦਿਆਂ ਆਪਣੇ ਅਮੀਰ ਤੇ ਜੁਝਾਰੂ ਸਭਿਆਚਾਰਕ ਵਿਰਸੇ ਦੀ ਰਾਖੀ ਲਈ ਅਜੋਕੀਆਂ ਹਾਲਤਾਂ ਨੂੰ ਧਿਆਨ 'ਚ ਰਖਦਿਆਂ ਅਮਰ ਸ਼ਹੀਦਾਂ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਲੋਕਾਂ ਨੂੰ ਇਕਮੁਠ ਹੋ ਕੇ ਅੱਗੇ ਆਉਣ ਦਾ ਸੱਦਾ ਦਿੱਤਾ। ਮੇਲੇ ਦੇ ਤੀਸਰੇ ਦਿਨ ਮੰਚ ਨਾਟਕ ਰਤਨ ਗੁਰਸ਼ਰਨ ਭਾਅ ਜੀ ਦੀ ਨਾਟਕ ਟੀਮ ਚੰਡੀਗੜ੍ਹ ਸਕੂਲ ਆਫ ਡਰਾਮਾ ਕੋਲ ਸੀ। ਉਨ੍ਹਾਂ ਦੀ ਟੀਮ ਨੇ ਜਸਵੀਰ ਜੱਸੀ ਦੀ ਨਿਰਦੇਸ਼ਨਾ 'ਚ 'ਤਮਾਸ਼ਾ-ਏ-ਹਿੰਦੁਸਤਾਨ', 'ਬੁੱਤ ਜਾਗ ਪਿਆ', 'ਰਾਹਤ' ਤੇ 'ਇਹ ਲਹੂ ਕਿਸ ਦਾ ਹੈ' ਨਾਟਕ ਖੇਡ ਕੇ ਦਰਸ਼ਕਾਂ ਨੂੰ ਟੁੰਬਿਆ। ਮੇਲੇ ਦੇ ਤਿੰਨੇ ਦਿਨ ਤਰਕਸ਼ੀਲ ਜਾਦੂਗਰ ਸੁਖਦੇਵ ਮਲੂਕਪੁਰੀ ਨੇ ਆਪਣੀਆਂ ਪੇਸ਼ਕਾਰੀਆਂ ਨਾਲ ਦਰਸ਼ਕਾਂ ਨੂੰ ਜਾਦੂ ਕਲਾ ਦੇ ਰੱਹਸ ਸਮਝਾਏ ਤੇ ਸਪੱਸ਼ਟ ਕੀਤਾ ਕਿ ਇਹ ਮਹਿਜ਼ ਇੱਕ ਕਲਾ ਹੈ। ਨਾਟਕ ਮੇਲੇ ਦੀ ਸਫਲਤਾ ਲਈ ਜ਼ੋਨ ਦੀਆਂ ਇਕਾਈਆਂ ਦੇ ਆਗੂਆਂ ਮਾਸਟਰ ਕੁਲਜੀਤ ਡੰਗਰਖੇੜਾ, ਰਣਜੀਤ ਮੋਠਾਂਵਾਲੀ, ਬਿੰਦਰ ਖਿਓਵਾਲੀ, ਗੁਰਪ੍ਰੀਤ ਬੇਦੀ, ਬਲਦੇਵ ਲੱਧੂਵਾਲਾ, ਬੂਟਾ ਸਿੰਘ ਵਾਕਫ, ਗੁਰਮੀਤ ਭਲਵਾਨ, ਪਰਮਿੰਦਰ ਖੋਖਰ, ਅੰਗਰੇਜ ਸਿੰਘ ਮੰਦਰ, ਚੂਹੜ ਭਲਵਾਨ, ਜਗਦੀਸ਼ ਕਿੱਕਰ ਖੇੜਾ, ਕੁਲਦੀਪ ਕਰਮਗੜ੍ਹ, ਗੁਰਸ਼ਰਨਜੀਤ, ਪਰਮਜੀਤ ਗੁਰੂਸਰ, ਜਸਪਾਲ ਮਲੋਟ, ਕੇ.ਸੀ. ਰੁਪਾਣਾ, ਅਵਤਾਰਦੀਪ ਤੇ ਦੀਪਕ ਸੋਨੀ ਆਦਿ ਤਰਕਸ਼ੀਲ ਕਾਮਿਆਂ ਨੇ ਭਰਵਾਂ ਸਹਿਯੋਗ ਦਿੱਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ। ਮੇਲੇ ਦੌਰਾਨ ਤਰਕਸ਼ੀਲ ਕਾਮਿਆਂ ਦੀ ਮਿਹਨਤ ਦੇ ਚਲਦਿਆਂ 25 ਹਜ਼ਾਰ ਦਾ ਤਰਕਸ਼ੀਲ ਸਾਹਿਤ ਵਿਕਿਆ। ਸ਼ਹੀਦ ਭਗਤ ਸਿੰਘ, ਯੁੱਗ ਕਵੀ ਪਾਸ਼, ਨਾਟਕਕਾਰ ਗੁਰਸ਼ਰਨ ਭਾਅ ਜੀ, ਸੰਸਾਰ ਪ੍ਰਸਿੱਧ ਲੇਖਕ ਮੈਕਸਿਮ ਗੋਰਕੀ ਤੇ ਪ੍ਰਸਿੱਧ ਚਿੰਤਕ ਕਾਰਲ ਮਾਰਕਸ ਦੇ ਪੋਸਟਰਾਂ ਨੂੰ ਖਰੀਦਣ 'ਚ ਮੇਲੀਆਂ ਨੇ ਭਰਵੀਂ ਰੁਚੀ ਵਿਖਾਈ। ਮੇਲੇ ਲਈ ਥਾਂ ਮੁਹੱਈਆ ਕਰਵਾਉਣ 'ਚ ਡੇਰਾ ਭਾਈ ਮਸਤਾਨ ਦੇ ਸੰਚਾਲਕ ਮਹੰਤ ਕਸ਼ਮੀਰ ਸਿੰਘ ਨੇ ਖੂਬ ਯੋਗਦਾਨ ਦਿੱਤਾ। ਮਾਘੀ ਮੇਲੇ 'ਚ ਤਰਕਸ਼ੀਲਾਂ ਦਾ ਪ੍ਰੋਗਰਾਮ ਮੇਲੀਆਂ ਲਈ ਖਿੱਚ ਦਾ ਕੇਂਦਰ ਬਣਿਆ ਰਿਹਾ ਤੇ ਲੋਕ ਤਿੰਨੇ ਦਿਨ ਪੁੱਛ-ਪੁੱਛ ਕੇ ਨਾਟਕ ਮੇਲੇ ਵਾਲੀ ਥਾਂ ਤੇ ਆਉਂਦੇ ਰਹੇ। ਬਹੁਤੇ ਮੇਲੀਆਂ ਨੇ ਮੁੱਖ ਦਫ਼ਤਰ ਤੇ ਸਥਾਨਕ ਇਕਾਈ ਦਾ ਪਤਾ ਲੈ ਕੇ ਆਪਣੇ ਪਿੰਡਾਂ 'ਚ ਅਜਿਹੇ ਪ੍ਰੋਗਰਾਮ ਕਰਵਾਉਣ ਦਾ ਵਾਅਦਾ ਕੀਤਾ।

**ਬੂਟਾ ਸਿੰਘ ਵਾਕਫ**

**ਇਕਾਈ ਮੋਹਾਲੀ : ਇੰਗਲੈਂਡ ਦੇ ਤਰਕਸ਼ੀਲ ਆਗੂ ਅਵਤਾਰ ਤਾਰੀ ਨਾਲ ਰੂਬਰੂ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਲਾਇਬਰੇਰੀ ਬਲੌਂਗੀ ਵਿਖੇ ਇੰਗਲੈਂਡ ਤੋਂ ਆਏ ਸੀਨੀਅਰ ਤਰਕਸ਼ੀਲ ਆਗੂ ਅਵਤਾਰ ਤਾਰੀ ਨਾਲ ਰੂਬਰੂ ਪ੍ਰੋਗਰਾਮ ਕਰਵਾਇਆ ਗਿਆ। ਇਸ ਵਿੱਚ ਚੰਡੀਗੜ੍ਹ, ਮੋਹਾਲੀ, ਰੋਪੜ ਤੇ ਖਰੜ ਇਕਾਈ ਦੇ ਕਰੀਬ 35 ਕਾਮਿਆਂ ਨੇ ਹਿਸਾ ਲਿਆ। ਪ੍ਰੋਗਰਾਮ ਦੌਰਾਨ ਅਵਾਤਾਰ ਤਾਰੀ ਨੇ ਇੰਗਲੈਂਡ ਵਿੱਚ ਤਰਕਸ਼ੀਲਾਂ ਵਲੋਂ ਕੀਤੀਆਂ ਜਾ ਰਹੀਆਂ ਸਰਗਰਮੀਆਂ, ਮੁਸ਼ਕਲਾਂ ਤੇ ਪ੍ਰਾਪਤੀਆਂ ਬਾਰੇ ਚਾਣਨਾ ਪਾਇਆ। ਉਨ੍ਹਾਂ ਦੱਸਿਆ ਕਿ ਅਸੀਂ ਪੰਜਾਬ ਦੀ ਤਰਕਸ਼ੀਲ ਸੁਸਾਇਟੀ ਤੋਂ ਪ੍ਰਭਾਵਿਤ ਹੋ ਕੇ 1997 ਵਿੱਚ ਤਰਕਸ਼ੀਲ ਸੁਸਾਇਟੀ ਦੀ ਬਰਮਿੰਘਮ ਵਿਖੇ ਨੈਸ਼ਨਲ ਬਾਡੀ ਦੀ ਨੀਂਹ ਰੱਖੀ ਸੀ ਤੇ ਉਸ ਤੋਂ ਬਾਅਦ ਸੁਸਾਇਟੀ ਦੀਆਂ 8 ਸ਼ਾਖ਼ਾਵਾਂ ਲਗਾਤਾਰ ਕੰਮ ਕਰ ਰਹੀਆਂ ਹਨ। ਬੀ.ਬੀ.ਸੀ. ਰੇਡੀਓ 'ਤੇ ਸੁਸਾਇਟੀ ਵਲੋਂ ਲਗਾਤਾਰ ਪ੍ਰੋਗਰਾਮ ਦਿੱਤੇ ਜਾ ਰਹੇ ਹਨ ਤੇ ਉਹ ਹਰ ਗੈਰ ਵਿਗਿਆਨਿਕ ਵਰਤਾਰੇ ਬਾਰੇ ਉੱਥੋਂ ਦੇ ਤਰਕਸ਼ੀਲਾਂ ਦੀਆਂ ਟਿੱਪਣੀਆਂ ਲੈਂਦੇ ਹਨ ਤੇ ਉਥੋਂ ਦੀ ਏਸ਼ੀਅਨ ਪੀੜ੍ਹੀ ਵਿੱਚ ਅੰਧ-ਵਿਸ਼ਵਾਸ ਲਗਾਤਾਰ ਘਟ ਰਿਹਾ ਹੈ। ਸ਼੍ਰੀ ਤਾਰੀ ਨੇ ਕਿਹਾ ਕਿ ਉਥੇ ਭਾਰਤ ਨਾਲੋਂ ਮਾਨਸਿਕ ਸਿਹਤ ਸਿਸਟਮ ਵਧੀਆ ਹੋਣ ਕਾਰਣ ਉਥੋਂ ਦੇ ਲੋਕਾਂ ਵਿੱਚ 'ਭੂਤ' ਹੌਲੀ ਹੌਲੀ ਗਾਇਬ ਹੋ ਰਹੇ ਹਨ। ਇੱਕ ਤਰਕਸ਼ੀਲ ਕਾਮੇਂ ਦੇ ਸਵਾਲ ਦਾ ਜਵਾਬ ਦਿੰਦਿਆਂ ਉਨ੍ਹਾਂ ਕਿਹਾ ਕਿ 2 ਜਾਂ 3 ਫੀ ਸਦੀ ਗੋਰੇ ਹੀ ਅੰਧਵਿਸ਼ਵਾਸੀ ਹਨ ਤੇ 11 ਫੀ ਸਦੀ ਲੋਕ ਚਰਚ ਜਾਂਦੇ ਹਨ। ਉਨ੍ਹਾਂ ਦੱਸਿਆ ਕਿ ਉਥੇ ਪੁਲਿਸ, ਸਰਕਾਰ ਤੇ ਸਾਧਾਂ ਦੀ ਤਿਕੜੀ ਲੋਕਾਂ ਨੂੰ ਲੁੱਟਣ 'ਚ ਸ਼ਰੀਕ ਨਹੀਂ ਹੈ। ਇਸ ਦਾ ਇੱਕੋ ਇੱਕ ਕਾਰਣ ਉਥੋਂ ਦਾ ਵਿਦਿਅਕ ਸਿਸਟਮ ਲੋਕ ਪੱਖੀ ਹੋਣਾ ਹੈ। ਉਨ੍ਹਾਂ ਇਸ ਗੱਲ 'ਤੇ ਜ਼ੋਰ ਦਿੰਦਿਆਂ ਕਿਹਾ ਕਿ ਉੱਥੇ ਬਾਬਾ ਰਾਮਦੇਵ ਭਾਰਤ ਦੀ ਤਰ੍ਹਾਂ ਲੋਕਾਂ ਨੂੰ ਇਹ ਕਹਿ ਕੇ ਆਪਣੀਆਂ ਦਵਾਈਆਂ ਨਹੀਂ ਵੇਚਦਾ ਕਿ ਇਨ੍ਹਾਂ ਨਾਲ ਕੈਂਸਰ ਦਾ ਇਲਾਜ ਕੀਤਾ ਜਾ ਸਕਦਾ ਹੈ। ਉਨ੍ਹਾਂ ਕਿਹਾ ਕਿ ਇੰਗਲੈਂਡ ਵਿਚ ਸੁਰਮੇ 'ਤੇ ਪਾਬੰਦੀ ਲਾ ਦਿੱਤੀ ਗਈ ਹੈ ਤੇ ਕੈਨੇਡਾ ਵਿੱਚ ਚਵਨਪ੍ਰਾਸ਼ 'ਤੇ ਕਿਉਂਕਿ ਇਨ੍ਹਾਂ ਦੋਹਾਂ ਵਿੱਚ ਲੈੱਡ (ਸਿੱਕੇ) ਦੀ ਮਾਤਰਾ ਜਿਆਦਾ ਹੁੰਦੀ ਹੈ ਜੋ ਮਨੁੱਖੀ ਸਿਹਤ ਲਈ ਘਾਤਕ ਹੈ। ਉਥੇ ਤਰਕਸ਼ੀਲਾਂ ਲੋਕਾਂ ਨੂੰ ਜਾਗਰੂਕ ਕਰਨ ਲਈ ਪਬਲਿਕ ਮੀਟਿੰਗਾਂ ਵੀ ਕਰ ਰਹੇ ਜਿਨ੍ਹਾਂ 'ਚ ਲੋਕ ਵੱਡੀ ਗਿਣਤੀ ਵਿੱਚ ਭਾਗ ਲੈ ਰਹੇ ਹਨ। ਮਾਨਸਿਕ ਸਿਹਤ ਵਿਸ਼ੇ 'ਤੇ ਕੰਮ ਕਰ ਰਹੇ ਅਵਤਾਰ ਤਾਰੀ ਨੇ ਦਸਿਆ ਕਿ ਇੰਗਲੈਂਡ ਵਿੱਚ ਵਿਦਿਆ ਦੇ ਪ੍ਰਸਾਰ ਦੇ ਨਾਲ ਲੋਕਾਂ ਵਿੱਚ ਧਰਮ ਰਹਿਤ ਸਮਾਜ ਬਣਾਉਣ ਦੀ ਪ੍ਰਵਿਰਤੀ ਭਾਰੂ ਹੁੰਦੀ ਜਾ ਰਹੀ ਹੈ। ਲੋਕ ਇਸ ਗੱਲ ਲਈ ਆਸਵੰਦ ਵੀ ਹਨ ਕਿ ਆਉਣ ਵਾਲੀਆਂ ਇੱਕ ਦੋ ਪੀੜ੍ਹੀਆਂ ਵਿੱਚ ਉੱਥੇ ਧਰਮ ਖਤਮ ਹੋ ਜਾਵੇਗਾ।

**ਤਰਕਸ਼ੀਲਾਂ ਦੀ ਸਕੂਲਿੰਗ:** ਜਰਨੈਲ ਕ੍ਰਾਂਤੀ ਦੀ ਅਗਵਾਈ 'ਚ ਇਸ ਜੋਨ ਦੀਆਂ ਇਕਾਈਆਂ ਦਾ ਸਕੂਲਿੰਗ ਕੈਂਪ ਲਗਾਇਆ ਗਿਆ ਜਿਸ 'ਚ ਵਿਗਿਆਨਕ ਵਿਚਾਰਧਾਰਕ ਪਰਪੱਕਤਾ ਸਬੰਧੀ ਅਧਿਐਨ ਅਤੇ ਮਾਨਸਿਕ ਸਿਹਤ ਸਬੰਧੀ ਵਿਚਾਰ ਵਟਾਂਦਰਾ ਕੀਤਾ ਗਿਆ। ਜ਼ੋਨ ਚੰਡੀਗੜ੍ਹ ਦੇ ਮੀਡੀਆ ਮੁਖੀ ਗੁਰਮੀਤ ਖਰੜ ਨੇ ਆਖਿਆ ਕਿ ਐਲਾਨਨਾਮੇ ਅਤੇ ਸੁਸਾਇਟੀ ਦੇ ਸੰਵਿਧਾਨ ਅਨੁਸਾਰ ਵਿਗਿਆਨਕ ਸੋਚ ਦਾ ਪਸਾਰ ਕਰਨਾ ਹੈ। ਇਸ ਦੀ ਪੂਰਤੀ ਲਈ ਸੁਸਾਇਟੀ ਸਕੂਲਾਂ, ਕਾਲਜਾਂ, ਲੋਕ ਭਲਾਈ ਸੰਸਥਾਵਾਂ ਅਤੇ ਦੂਰ-ਦੁਰਾਡੇ ਪਿੰਡਾਂ ਵਿਚ ਜਾ ਕੇ ਵੀ ਆਪਣੇ ਵੱਖੋ-ਵੱਖ ਤਰਕਸ਼ੀਲ ਪ੍ਰੋਗਰਾਮਾਂ ਰਾਹੀਂ ਲੋਕਾਂ ਦੀ ਮਾਨਸਿਕਤਾ ਨੂੰ ਵਿਗਿਆਨਿਕ ਲੀਹਾਂ 'ਤੇ ਪਾਉਣ ਲਈ ਲਗਾਤਾਰ ਅਗਾਂਹ ਵਧ ਰਹੀ ਹੈ। ਸਕੂਲਿੰਗ ਵਿਚ ਇਹ ਮੰਨਿਆ ਗਿਆ ਕਿ ਜਦੋਂ ਤੱਕ ਤਰਕਸ਼ੀਲ ਕਾਮਿਆਂ ਦਾ ਬੌਧਿਕ ਪੱਧਰ ਉਚਾ, ਪ੍ਰਤਿਬੱਧਤਾ ਦੀ ਘਾਟ ਦੂਰ ਨਹੀਂ ਹੁੰਦੀ ਉਦੋਂ ਤੱਕ ਲਗਾਤਾਰ ਅਧਿਐਨ ਕਰਨ ਦੀ ਲੋੜ ਬਣੀ ਰਹੇਗੀ। ਇਸ ਵਿੱਚ ਮੁੱਖ ਕੰਮ ਸੁਸਾਇਟੀ ਦੀ ਜਥੇਬੰਦਕ ਬਣਤਰ ਨੂੰ ਮਜਬੂਤ ਕਰਨ ਨੂੰ ਪਹਿਲ ਦਿੱਤੀ ਗਈ ਹੈ। ਇਸ ਸਬੰਧੀ ਤਾਲਮੇਲ ਦੀ ਘਾਟ ਨੂੰ ਦੂਰ ਕਰਨ ਹਿੱਤ ਜ਼ੋਨ ਦੀਆਂ ਸਾਰੀਆਂ ਇਕਾਈਆਂ ਨੂੰ ਜ਼ੋਨ ਦਫ਼ਤਰ ਅਤੇ ਮੁੱਖ ਦਫ਼ਤਰ ਨਾਲ ਆਨ-ਲਾਈਨ ਜੋੜਨ ਦੀ ਪ੍ਰਕਿਰਿਆ ਆਰੰਭ ਕਰ ਦਿੱਤੀ ਗਈ ਹੈ।

**ਆਈ.ਟੀ.ਆਈ. 'ਚ ਪ੍ਰੋਗਰਾਮ:** ਇਕਾਈ ਮੋਹਾਲੀ ਦੇ ਤਰਕਸ਼ੀਲ ਕਾਮਿਆਂ ਨੇ ਆਈ.ਟੀ.ਆਈ. ਮੋਹਾਲੀ (ਕੁੜੀਆਂ), ਫ਼ੇਜ਼-5 ਵਿਖੇ ਹੋ ਕਰਵਾਏ ਜਾ ਰਹੇ 'ਖ਼ਪਤਕਾਰ ਦਿਵਸ' ਨੂੰ ਸਮਰਪਿਤ ਪ੍ਰੋਗਰਾਮ ਕੀਤਾ। ਜੋਨ ਪ੍ਰਧਾਨ ਜਰਨੈਲ ਕ੍ਰਾਂਤੀ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਬਰਾਬਰੀ ਦਾ ਸਮਾਜ ਸਿਰਜਣ ਲਈ ਕਿਸਮਤਵਾਦੀ ਤੇ ਕਰਮਾਂ ਦੇ ਫ਼ਲਸਫ਼ੇ ਤੋਂ ਬਾਹਰ ਆਉਣਾ ਜ਼ਰੂਰੀ ਹੈ। ਇਸ ਮੌਕੇ ਸਤਨਾਮ ਦਾਊਂ ਤੇ ਨੀਰਜ ਨੇ ਜਾਦੂ ਦੇ ਹੈਰਾਨੀਜਨਕ ਟ੍ਰਿੱਕ ਦਿਖਾ ਕੇ ਵਿਦਿਆਰਥੀਆਂ ਤੇ ਹਾਜ਼ਰ ਲੋਕਾਂ ਨੂੰ ਵਹਿਮਾ-ਭਰਮਾਂ ਵਿਚੋਂ ਕੱਢਿਆ। ਪ੍ਰੋਗਰਾਮ



ਇੰਗਲੈਂਡ ਦੇ ਤਰਕਸ਼ੀਲ ਆਗੂ ਅਵਤਾਰ ਤਾਰੀ ਨਾਲ ਰੂਬਰੂ

ਦੌਰਾਨ ਤਰਕਸ਼ੀਲਾਂ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ।

**ਕੈਂਪ 'ਚ ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਸਰਕਾਰੀ ਕਾਲਜ ਸੈਕਟਰ 46 ਦੇ ਐਨ.ਐਸ.ਐਸ. ਕੈਂਪ ਵਿਖੇ, ਕੈਂਪ ਦੇ ਇੰਚਾਰਜ ਡਾ. ਬਲਜੀਤ ਸਿੰਘ ਦੇ ਵਿਸ਼ੇਸ਼ ਸੱਦੇ 'ਤੇ 'ਅਪ੍ਰੇਸ਼ਨ ਵਹਿਮ-ਭਰਮ ਸਫਾਇਆ' ਅਧੀਨ ਲਗਭਗ 200 ਵਿਦਿਆਰਥੀਆਂ ਨੂੰ ਸੰਬੋਧਨ ਕੀਤਾ ਜਿਸ ਵਿਚ ਅੰਧ-ਵਿਸ਼ਵਾਸ਼ਾਂ, ਜਾਦੂ ਟੂਣਿਆਂ, ਜੋਤਿਸ਼-ਤਾਂਤਰਿਕਾਂ ਦੀ ਲੁੱਟ ਚੋਂ ਨਿੱਕਲ ਕੇ ਮਨੁੱਖਤਾ ਪੱਖੀ ਸਮਾਜ ਸਿਰਜਣ ਦੀ ਜਦੋ ਜਹਿਦ ਵਿਚ ਜੁਟ ਜਾਣ ਲਈ ਪ੍ਰੇਰਿਆ। ਇਸ ਮੌਕੇ ਸਤਨਾਮ ਦਾਉਂ ਤੇ ਨੀਰਜ ਦੀ ਤਰਕਸ਼ੀਲ ਜੋੜੀ ਨੇ ਹੱਥ ਰੇਖਾਵਾਂ, ਰਾਸ਼ੀਆਂ, ਕੁੰਡਲੀਆਂ, ਮੰਗਲੀਕ ਯੋਗਾਂ ਆਦਿ ਵਰਤਾਰਿਆਂ ਦੇ ਪਾਜ ਉਧੇੜਦੇ ਹੋਏ ਵਿਗਿਆਨਿਕ ਢੰਗ ਨਾਲ ਇਸ ਨੂੰ ਰੱਦ ਕੀਤਾ। ਇਸ ਮੌਕੇ ਵਿਦਿਆਰਥੀਆਂ ਨੇ ਸੰਕਾਵਾਂ ਦੂਰ ਕਰਨ ਲਈ ਸਵਾਲ ਵੀ ਪੁੱਛੇ ਜਿਨ੍ਹਾਂ ਨੂੰ ਤਰਕਸ਼ੀਲ ਕਾਮਿਆਂ ਨੇ ਜਵਾਬਾਂ ਰਾਹੀਂ ਸੰਤੁਸ਼ਟ ਕੀਤਾ। ਸਮਾਗਮ ਦੌਰਾਨ ਲਾਏ ਤਰਕਸ਼ੀਲ ਪੁਸਤਕਾਂ ਦੇ ਸਟਾਲ 'ਤੇ ਵਿਦਿਆਰਥੀਆਂ ਨੇ ਭਰਪੂਰ ਉਤਸੁਕਤਾ ਦਿਖਾਈ ਤੇ ਸਹਿਤ ਵੀ ਖਰੀਦਿਆ। ਕੈਂਪ ਇੰਚਾਰਜ ਡਾ. ਬਲਜੀਤ ਸਿੰਘ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕਰਦੇ ਹੋਏ ਸਲਾਘਾ ਕੀਤੀ।

**ਹਰਪ੍ਰੀਤ ਮੁਹਾਲੀ**

**ਇਕਾਈ ਖਰੜ: ਸਕੂਲ ਪ੍ਰੋਗਰਾਮ:** ਤਰਕਸ਼ੀਲ ਇਕਾਈ ਖਰੜ ਤੇ ਮੋਹਾਲੀ ਦੇ ਕਾਮਿਆਂ ਨੇ ਅੰਬਿਕਾ ਕਾਲਜ ਆਫ ਐਜੂਕੇਸ਼ਨ ਬਡਾਲਾ (ਖਰੜ) ਦੇ ਸੱਦੇ 'ਤੇ ਐਨ.ਐਸ.ਐਸ. ਦੀਆਂ ਵਿਦਿਆਰਥਣਾਂ ਨੂੰ ਗੈਰ ਵਿਗਿਆਨਕ ਵਰਤਾਰਿਆਂ ਤੋਂ ਮੁਕਤ ਕਰਨ ਲਈ ਉਨ੍ਹਾਂ ਦੇ ਕਾਲਜ 'ਚ ਜਾ ਦਸਤਕ ਦਿੱਤੀ। ਇਸ ਵਿਚ ਕਾਲਜ ਦੇ ਸਟਾਫ਼ ਤੇ 100 ਦੇ ਕਰੀਬ ਵਿਦਿਆਰਥਣਾਂ ਨੇ ਭਾਗ ਲਿਆ। ਲਗਭਗ 3 ਘੰਟੇ ਚੱਲੇ ਇਸ 'ਅੰਧ ਵਿਸ਼ਵਾਸ ਸਫਾਇਆ' ਅਭਿਆਨ ਵਿਚ ਸਤਨਾਮ ਦਾਊਂ ਨੀਰਜ ਦੀ ਤਰਕਸ਼ੀਲ ਜੋੜੀ ਨੇ ਆਪਣੀਆਂ ਤਕਰੀਰਾਂ ਰਾਹੀਂ ਵਹਿਮਾ ਭਰਮਾਂ ਤੋਂ ਮੁਕਤ ਹੋਣ ਦਾ ਸੱਦਾ ਦਿੱਤਾ। ਨੀਰਜ ਨੇ ਔਰਤਾਂ ਦੇ ਅੰਧਵਿਸ਼ਵਾਸਾਂ 'ਚ ਫਸੇ ਹੋਣ ਦਾ ਕਾਰਣ ਉਨ੍ਹਾਂ ਦੀ ਅਗਿਆਨਤਾ, ਮਰਦ ਪ੍ਰਧਾਨ ਸਮਾਜ ਦਾ ਦਾਬਾ ਤੇ ਬਰਾਬਰਤਾ ਦੇ ਮੌਕੇ ਨਾ ਮਿਲਣਾ ਦੱਸਿਆ। ਗੁਰਮੀਤ ਖਰੜ ਨੇ ਮਾਨਸਿਕ ਤੌਰ 'ਤੇ ਬਲਵਾਨ ਹੋਣ ਲਈ ਚੰਗਾ ਸਾਹਿਤ ਪੜਨ 'ਤੇ ਜ਼ੋਰ ਦਿੱਤਾ। ਉਨ੍ਹਾਂ ਆਖਿਆ ਕਿ ਸਰਕਾਰਾਂ ਅੰਧਵਿਸ਼ਵਾਸਾਂ ਨੂੰ ਖਤਮ ਨਹੀਂ ਕਰਨਗੀਆਂ, ਲੋਕਾਂ ਨੂੰ ਆਪ ਹੀ ਜਾਗਰੂਕ ਹੋਣਾ ਪਵੇਗਾ। ਪ੍ਰੋਗਰਾਮ ਦੌਰਾਨ ਵਿਦਿਆਰਥਣਾਂ ਵੱਲੋਂ ਪੁੱਛੇ ਗਏ ਸਵਾਲਾਂ ਦੇ ਆਗੂਆਂ ਨੇ ਤਸੱਲੀਬਖਸ਼ ਉੱਤਰ ਦੇ ਕੇ ਤਰਕਸ਼ੀਲਤਾ ਦੀ ਸਾਰਥਿਕਤਾ ਨੂੰ ਦਰਸਾਇਆ। ਪ੍ਰੋਗਰਾਮ ਵਿਚ ਉਕਤ ਤੋਂ ਇਲਾਵਾ ਖਰੜ ਇਕਾਈ ਤੋਂ ਬਿਕਰਮਜੀਤ ਸੋਨੀ ਤੇ ਸ਼ਾਨਜੀਤ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾ ਕੇ ਵਿਦਿਆਰਥਣਾਂ ਨੂੰ ਤਰਕਸ਼ੀਲ ਸਾਹਿਤ ਪੜ੍ਹਨ ਲਈ ਪ੍ਰੇਰਿਆ। ਪ੍ਰੋਗਰਾਮ ਦੌਰਾਨ ਕਾਲਜ ਦੇ ਸਮੁੱਚੇ ਸਟਾਫ ਦਾ ਰੋਲ ਸਰਾਹੁਣਯੋਗ ਸੀ। ਇਸ ਮੌਕੇ ਸਟਾਫ਼ ਦਾ ਭਰਪੂਰ ਯੋਗਦਾਨ ਰਿਹਾ।

**ਗੁਰਮੀਤ ਖਰੜ**

**ਇਕਾਈ ਟਿੱਬਾ: ਕਪੂਰਥਲਾ: ਸਕੂਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਤਰਕਸ਼ੀਲ ਆਗੂ ਰਾਜੂ ਸੋਨੀ ਦੀ ਪਹਿਲ ਕਦਮੀਂ ਤੇ ਸਰਕਾਰੀ ਹਾਈ ਸਕੂਲ ਮੰਗੂਪੁਰ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ, ਜਿਸ 'ਚ ਤਰਕਸ਼ੀਲਾਂ ਨੇ ਵਿਦਿਆਰਥੀਆਂ ਨੂੰ ਜ਼ਿੰਦਗੀ ਤੇ ਸਮਾਜ ਦੀ ਬਿਹਤਰੀ ਲਈ ਅੰਧਵਿਸ਼ਵਾਸਾਂ ਨੂੰ ਤਿਆਗ ਕੇ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਹੋਰਨਾਂ ਤੋਂ ਇਲਾਵਾ ਸਮਾਗਮ ਨੂੰ ਕਰਨੈਲ ਸਿੰਘ ਨੇ ਵੀ ਸੰਬੋਧਨ ਕੀਤਾ। ਸਕੂਲ ਦੇ ਮੁੱਖ ਅਧਿਆਪਕ ਚਰਨ ਲਾਲ ਨੇ ਸੁਸਾਇਟੀ ਦੇ ਯਤਨਾਂ ਦੀ ਸ਼ਲਾਘਾ ਕਰਦਿਆਂ ਵਿਦਿਆਰਥੀਆਂ ਨੂੰ ਤਰਕਸ਼ੀਲ ਸੋਚ ਅਪਨਾਉਣ ਲਈ ਪ੍ਰੇਰਿਆ। ਪ੍ਰੋਗਰਾਮ ਦੀ ਸਫਲਤਾ ਲਈ ਮੁੱਖ ਅਧਿਆਪਕ ਦੇ ਨਾਲ-ਨਾਲ ਸੁਖਦੇਵ ਸਿੰਘ, ਬਲਕਾਰ ਸਿੰਘ, ਜਸਵੀਰ ਸਿੰਘ ਤੇ ਮੈਡਮ ਪ੍ਰਭਜੋਤ ਕੌਰ ਨੇ ਵੀ ਆਪਣਾ ਯੋਗਦਾਨ ਪਾਇਆ।

**ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ ਤਲਵੰਡੀ ਚੌਧਰੀਆਂ ਤੇ ਪਰਮਜੀਤ ਪੁਰਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਵਿਦਿਆਰਥੀਆਂ ਨੂੰ ਜਾਦੂ ਦੇ ਖੇਲ੍ਹ ਵਿਖਾ ਕੇ ਇਸ ਦੀ ਅਸਲੀਅਤ ਸਮਝਾਈ ਗਈ। ਤਰਕਸ਼ੀਲ ਆਗੂਆਂ ਰਾਜੂ ਸੋਨੀ ਤੇ ਕਰਨੈਲ ਸਿੰਘ ਨੇ ਤਰਕਸ਼ੀਲਤਾ ਦੇ ਪ੍ਰਚਾਰ ਪਸਾਰ ਲਈ ਸਾਰਿਆਂ ਨੂੰ ਅੱਗੇ ਆਉਣ ਦਾ ਸੱਦਾ ਦਿੱਤਾ। ਪ੍ਰਿੰਸੀਪਲ ਮੀਨਾਕਸ਼ੀ, ਪ੍ਰਿੰਸੀਪਲ ਹਰਭਜਨ ਸਿੰਘ, ਲੈਕਚਰਾਰ ਭਗਵਾਨ ਸਿੰਘ, ਅਮਰੀਕ ਸਿੰਘ, ਹਰਮਿੰਦਰ ਢਿੱਲੋਂ, ਅਸ਼ਵਨੀ ਟਿੱਬਾ ਨੇ ਵੀ ਪ੍ਰੋਗਰਾਮ 'ਚ ਬੋਲਦਿਆਂ ਤਰਕਸ਼ੀਲਾਂ ਦੇ ਮਿਸ਼ਨ ਦੀ ਸ਼ਲਾਘਾ ਕੀਤੀ ਤੇ ਵਿਦਿਆਰਥੀਆਂ ਨੂੰ ਜੀਵਨ 'ਚ ਅੱਗੇ ਵਧਣ ਲਈ ਇਸ ਸੋਚ ਨਾਲ ਜੁੜਨ ਲਈ ਪ੍ਰੇਰਿਤ ਕੀਤਾ।

**ਜਸਬੀਰ ਸਿੰਘ, ਇਕਾਈ ਟਿੱਬਾ**

# ਤੁਹਾਡੇ ਹੁੰਗਾਰੇ

ਨਵੰਬਰ-ਦਸੰਬਰ ਦਾ ਅੰਕ ਪੜ੍ਹਿਆ ਜਿਸ ਵਿੱਚ ਕੁਝ ਲਿਖਤਾਂ ਜਿਵੇਂ ਕਿ: ਜਵੀਨ ਕੀ ਹੈ?, ਪ੍ਰਤੀਕ, ਮੈਂ ਕੀ ਹਾਂ, ਸਬੱਬ ਆਦਿ ਲੇਖ ਆਮ ਲੋਕਾਂ ਦੀ ਸਮਝ ਤੋਂ ਬਾਹਰ ਸਨ। ਮੈਗਜ਼ੀਨ 'ਚ ਲੇਖ ਸਮਝ 'ਚ ਆਉਣ ਵਾਲੇ ਹੋਣੇ ਚਾਹੀਦੇ ਹਨ। ਖਬਰਾਂ ਪਿੱਛੇ ਸੱਚਾਈ ਬਿਆਨ ਕਰਦੇ ਭੱਖਦੇ ਮਸਲੇ (ਜਿਸ ਤਰ੍ਹਾਂ ਇਸ ਵਾਰ ਹੇਮਰਾਜ ਸਟੈਨੋ ਨੇ ਲਿਖਿਆ ਹੈ) ਵਰਗੇ ਲੇਖ ਛਾਪਿਆ ਕਰੋ। ਮਿੰਨੀ ਕਹਾਣੀਆਂ, ਸੁਆਲ-ਜੁਆਬ ਆਦਿ ਤੇ ਧਿਆਨ ਦਿੱਤਾ ਜਾਵੇ।

**ਯੋਗਰਾਜ ਭਾਗੀਵਾਂਦਰ**

ਮੈਂ ਕਾਫ਼ੀ ਦੇਰ ਤੋਂ ਤਰਕਸ਼ੀਲ ਮੈਗਜ਼ੀਨ ਪੜ੍ਹਦਾ ਆ ਰਿਹਾ ਹਾਂ। ਮੈ ਹੁਣ ਪੂਰੇ ਯਕੀਨ ਨਾਲ ਲਿਖ ਰਿਹਾ ਹਾਂ ਕਿ ਤਰਕਸ਼ੀਲ ਮੈਗਜ਼ੀਨ ਬਹੁਤ ਉੱਚੀ ਪੱਧਰ ਦਾ ਬਣ ਗਿਆ ਹੈ। ਇਸ ਵਿੱਚ ਬਹੁਤ ਪ੍ਰਭਾਵਸ਼ਾਲੀ ਰਚਨਾਵਾਂ ਅਤੇ ਸਾਇੰਸ, ਸਮਾਜਕ, ਮਨੋਵਿਗਿਆਨਕ, ਵਾਤਾਵਰਨ, ਕੁਦਰਤ, ਕਾਨੂੰਨ, ਯੂਨੀਵਰਸ ਅਤੇ ਇਨਸਾਨੀਅਤ ਸੰਬੰਧ ਮੁੱਦੇ ਛਾਪੇ ਜਾਂਦੇ ਹਨ।

ਸਤੰਬਰ-ਅਕਤੂਬਰ ਅੰਕ 'ਚ ਡਾ: ਬਰਾੜ ਨੇ ਆਪਣੇ ਲੇਖ 'ਚ ਤਰਕਸ਼ੀਲ ਤੇ ਤਰਕਸ਼ੀਲਾਂ ਬਾਰੇ ਜਿਸ ਤਰ੍ਹਾਂ ਬਿਆਨ ਕੀਤਾ ਹੈ, ਬਹੁਤ ਹੀ ਢੁਕਵਾਂ ਅਤੇ ਸੁਲਝੇ ਢੰਗ ਨਾਲ ਕੀਤਾ ਹੈ। ਇਸ ਲਈ ਸਾਰੇ ਮੈਂਬਰ, ਖਾਸ ਕਰਕੇ ਲੇਖਕ ਤੇ ਸੰਪਾਦਕੀ ਬੋਰਡ ਵਧਾਈ ਦੇ ਹੱਕਦਾਰ ਹਨ।

**ਅਵਤਾਰ ਤਾਰੀ, ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ (ਬ੍ਰਿਟੇਨ)**

ਜਨਵਰੀ-ਫਰਵਰੀ ਅੰਕ ਵਿੱਚ ਸਾਰਾ ਮੈਟਰ ਹੀ ਸਲਾਹੁਣਯੋਗ ਸੀ ਜਿਸ ਨੂੰ ਪੜ੍ਹ ਕੇ ਨਿਸ਼ਚਿਤ ਤੌਰ 'ਤੇ ਸਾਰੇ ਪਾਠਕਾਂ ਦੇ ਸ਼ੰਕੇ ਦੂਰ ਹੁੰਦੇ ਹੋਣਗੇ। ਅਸੀਂ ਲਗਾਤਾਰ ਮੈਗਜ਼ੀਨ ਨੂੰ ਆਪ ਪੜ੍ਹਨ ਦੇ ਨਾਲ ਨਾਲ ਅੱਗੇ ਪਹੁੰਚਾਉਣ ਦਾ ਯਤਨ ਲਗਾਤਾਰ ਕਰ ਰਹੇ ਹਾਂ। ਨੇਪਰੇ ਚਾੜ੍ਹਨ ਦੀ ਤਸੱਲੀ, ਸਭਿਆਚਾਰ, ਨਜ਼ਰ ਲੱਗਣਾ ਆਦਿ ਸਾਰੇ ਲੇਖ ਗਿਆਨ ਵਿੱਚ ਵਾਧਾ ਕਰਨ ਵਾਲੇ ਸਨ। ਵਧੀਆ ਹੁੰਗਾਰੇ ਮਿਲਣ ਦੇ ਮਕਸਦ ਨਾਲ ਕੁਝ ਸੁਝਾਅ ਦੇਣਾ ਚਾਹਾਂਗਾ। ਲੇਖ 'ਕੈਮਿਸਟਾਂ ਦੀ ਦੁਕਾਨਾਂ ਤੇ ਵਿਕਦੇ ਨਸ਼ੇ' ਲੇਖ ਦਾ ਇਸ ਸਿਰਲੇਖ ਨਾਲ ਕੋਈ ਸਬੰਧ ਨਹੀਂ ਸੀ। ਪਤਾ ਨਹੀਂ ਗਲਤੀ ਕਿਵੇਂ ਹੋ ਗਈ? ਭਗਵਾਨ, ਸ਼੍ਰਿਸ਼ਟੀ, ਰੋਣਾ, ਬਟਾਲਵੀ ਦੇ ਨਾ, ਮਹਿੰਦਰ ਸਾਥੀ ਦੀ ਗਜ਼ਲ, ਦੁਆ ਨਹੀਂ ! ਤਰਕਸ਼ੀਲਤਾ, ਆਦਿ ਨਵਾਂ ਕਾਲਮ ਬੜਾ ਚੰਗਾ ਲੱਗਿਆ। ਹਵਾ 'ਚ ਲਿਖੇ ਹਰਫ਼ ਤੇ ਬੱਚਿਆਂ ਦਾ ਕੋਨਾ ਪੱਕਾ ਕਰਨ ਲਈ ਅਦਾਰਾ ਪ੍ਰਸੰਸਾ ਦਾ ਹੱਕਦਾਰ ਹੈ! ਕਿਸੇ ਵੀ ਲੇਖ ਨਾਲ ਸਬੰਧਤ ਫ਼ੋਟੋਆਂ ਦਿਤੀਆਂ ਜਾਣ। ਜਿਵੇਂ ਸਟੀਫਨ ਹਾਕਿੰਗ ਦੀ ਕਿਤਾਬ ਨਾਲ ਦਿੱਤੀ ਹੋਈ ਸੀ। ਇਵੇਂ ਹੀ ਹੋਰ ਲੇਖਾਂ ਨਾਲ ਦਿੱਤੀ ਜਾ ਸਕਦੀ ਸੀ। ਮੈਗਜ਼ੀਨ ਵਿੱਚ ਆਮ ਪਾਠਕਾਂ ਲਈ ਜਿਆਦਾ ਮੈਟਰ ਹੋਣ ਚਾਹੀਦਾ ਹੈ ਬੁੱਧੀਜੀਵੀਆਂ ਲਈ ਘੱਟ।

**ਹਰਪ੍ਰੀਤ ਮੁਹਾਲੀ**

ਅਸੀਂ ਮੋਹਾਲੀ ਇਕਾਈ ਦੇ ਕਾਮੇ ਹਾਂ। ਸਾਡੇ ਕੁਝ ਸੁਝਾਅ ਵੀ ਨੇ। ਤਰਕਸ਼ੀਲ ਕਾਮੇ ਬਿਨਾ ਕਿਸੇ ਮੁਨਾਫ਼ੇ ਤੋਂ ਲੋਕਾਂ ਦੀਆਂ ਸਮੱਸਿਆਵਾਂ ਨੂੰ ਹੱਲ ਕਰ ਕੇ ਉਨ੍ਹਾਂ ਨੂੰ ਸਹੀ ਜੀਵਨ ਜਾਂਚ ਸਿਖਾ ਰਹੇ ਹਨ। ਮੈਗਜੀਨ ਦਾ ਚੰਦਾ ਵੀ ਘੱਟੋ ਘੱਟ ਦੋ ਸਾਲ ਦਾ ਕੱਟਣਾ ਚਾਹੀਦਾ ਹੈ। ਸਬੰਧਤ ਪਰਿਵਾਰ ਨੂੰ ਮਿਲਦੇ ਗਿਲਦੇ ਰਹਿਣਾ ਚਾਹੀਦਾ ਹੈ। ਮੈਗਜ਼ੀਨ ਵਿੱਚ ਛਪ ਰਹੇ ਮੈਟਰ ਬਾਰੇ ਸਾਡੀ ਤਸੱਲੀ ਹੈ। ਆਮ ਲੋਕਾਂ ਲਈ ਜ਼ਿਆਦਾ ਮੈਟਰ ਹੋਣਾ ਚਾਹੀਦਾ ਹੈ।

**ਗੋਰਾ ਹੁਸ਼ਿਆਰਪੁਰੀ, ਹਰਵਿੰਦਰ, ਦਲਵੀਰ, ਪਰਦੀਪ।**

ਜਨਵਰੀ ਫਰਵਰੀ ਅੰਕ ਦਾ ਸਾਰਾ ਮੈਟਰ ਹੀ ਬਾਰ-ਬਾਰ ਪੜ੍ਹਨ ਵਾਲਾ ਹੈ। ਸੰਪਾਦਕੀ ਕਮਾਲ ਦੀ, ਡਾ. ਅਜਨਾਤ ਦਾ ਅਧਿਆਤਮਵਾਦ, ਡਾ. ਨਵਇੰਦਰ ਦਾ ਵਿਗਿਆਨ, ਡਾ. ਸਰਹਿੰਦੀ ਦਾ ਹੱਥ ਮਿਲਾਉਣ ਦਾ ਅੰਦਾਜ਼, ਹਰਚੰਦ ਭਿੰਡਰ ਦਾ ਨਜ਼ਰ ਲੱਗਣਾ, ਮਿੰਨੀ ਕਹਾਣੀਆਂ, ਹਵਾ 'ਚ ਲਿਖੇ ਹਰਫ ਤੇ ਕਵਿਤਾਵਾਂ ਵਾਰ-ਵਾਰ ਪੜ੍ਹੇ ਤੇ ਚੰਗੇ ਲੱਗੇ।

**ਸਰਵਣ ਸਿੰਘ ਪਤੰਗ, ਬਾਘਾ ਪੁਰਾਣਾ**

ਨਵੇਂ ਸਾਲ ਦਾ ਅੰਕ ਸੱਚਮੁਚ ਹੀ ਨਵੀਆਂ ਸੋਚਾਂ ਤੇ ਸੁਪਨਿਆਂ ਨੂੰ ਸਮਰਪਿਤ ਸੀ। ਸੰਪਾਦਕੀ ਬਹੁਤ ਕਮਾਲ ਦੀ ਸੀ। ਡਾ. ਸੁਰਿੰਦਰ ਅਜਨਾਤ ਨੇ ਆਪਣੇ ਲੇਖ 'ਚ ਅਧਿਆਤਮਵਾਦ ਦੀ ਅਸਲੀਅਤ ਜੱਗ ਜਾਹਿਰ ਕੀਤੀ। ਡਾ. ਸਰਹਿੰਦੀ ਦਾ ਪਸੰਦ ਆਇਆ। 'ਹਵਾ 'ਚ ਲਿਖੇ ਹਰਫ' ਤੇ 'ਵੰਨਗੀ' ਪੰਨੇ ਮੈਗਜ਼ੀਨ ਦਾ ਮਾਣ ਹਨ। ਇਸ ਅੰਕ 'ਚ ਜਸਟਿਸ ਰਾਜਿੰਦਰ ਸੱਚਰ ਦਾ ਲੇਖ 'ਸ਼ਰਧਾ ਦੇ ਅਦਾਲਤ ਵਿੱਚ ਕੋਈ ਅਰਥ ਨਹੀਂ' ਆਮ ਪਾਠਕਾਂ ਦੀ ਸਮਝ ਤੋਂ ਬਾਹਰ ਸੀ। ਮੈਗਜ਼ੀਨ 'ਚ ਹਰ ਪੱਖੋਂ ਸੁਧਾਰ ਲਈ ਅਦਾਰਾ ਵਧਾਈ ਦਾ ਪਾਤਰ ਹੈ।

**ਕੁਲਦੀਪ, ਕਾਲੇਵਾਲਾ (ਫਿਰੋਜ਼ਪੁਰ)**



## ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪ੍ਰਕਾਸ਼ਨਾਵਾਂ

1. ... ਤੇ ਦੇਵ ਪੁਰਸ਼ ਹਾਰ ਗਏ
2. ਦੇਵ ਦੈਂਤ ਤੇ ਰੂਹਾਂ
3. ...ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ
4. ਭੂਤਾਂ ਵਾਲੀ ਹਵੇਲੀ
5. ਮਿੱਟੀ ਤੋਂ ਮਨੁੱਖ ਤੱਕ
6. ਜੋਤਿਸ਼ ਝੂਠ ਬੋਲਦਾ ਹੈ
7. ਤੁਹਾਡੀ ਰਾਸ਼ੀ ਕੀ ਕਹਿੰਦੀ ਹੈ
8. ਮਨੋਰੋਗ ਕਾਰਨ ਅਤੇ ਇਲਾਜ
9. ਸਮੋਹਣ ਨੀਂਦ
10. ਮਨ-ਮਹੌਲ ਮਨੋਰੋਗ
11. ਦਵਾਈਆਂ ਨੂੰ ਹਾਰ
12. ਧਰਮ ਕਰਮ
13. ਇਖ਼ਲਾਕ
14. ਹਿੰਦੂਤਵੀ ਫਾਸ਼ੀਵਾਦ
15. ਆਤਮਵਾਦੀ ਭਟਕਣ ਅਤੇ ਪਦਾਰਥਵਾਦੀ ਸੱਚ
16. ਤੁਸਾਂ ਪੁੱਛਿਆ
17. ਆਤਮਾ ਅਤੇ ਪੁਨਰ-ਜਨਮ
18. ਅੰਧਵਿਸ਼ਵਾਸਾਂ ਵਿਰੁੱਧ ਕਾਨੂੰਨ
19. ਰੱਬ ਦਾ ਅੰਤ
20. ਜਾਦੂ-ਮੰਤਰ
21. ਕਰਾਮਾਤਾਂ
22. ਪਿੱਪਲ ਵਾਲਾ ਭੂਤ
23. ਰੱਬ ਦਾ ਯੱਬ
24. ਮੈਂ ਨਾਸਤਕ ਕਿਉਂ ਹਾਂ ?
25. ਤਰਕ ਦੀ ਸਾਣ 'ਤੇ
26. ਅਗਲਾ ਪਿਛਲਾ ਜਨਮ
27. ਵੰਦੇ ਮਾਤਰਮ ਤੋਂ ਇਨਕਲਾਬ ਤੱਕ
28. ਆਡੀਓ ਕੈਸਿਟ ਤਰਕਸ਼ੀਲ ਵਿਚਾਰ
29. ਟੀ.ਵੀ. ਸੀਰੀਅਲ ਤਰਕ ਦੀ ਸਾਣ 'ਤੇ



ਮਾਤਾ ਗੁਰਬਚਨ ਕੌਰ ਦੀ ਯਾਦ 'ਚ ਧਾਰਮਿਕ ਰਸਮਾਂ ਤੋਂ ਬਿਨਾਂ ਹੋਏ ਸਮਾਰੋਹ ਵਿੱਚ ਸੰਬੋਧਨ ਕਰਦੇ ਹੋਏ ਲਛਮਣ ਸਿੰਘ ਸੇਵੇਵਾਲਾ,ਬੂਟਾ ਸਿੰਘ, ਰਜਿੰਦਰ ਭਦੌੜ ਤੇ ਭੂਰਾ ਸਿੰਘ-ਹੇਠਾਂ ਮੌਨ ਧਾਰ ਕੇ ਸ਼ਰਧਾਂਜਲੀ ਭੇਟ ਕਰਦੇ ਹੋਏ ਹਾਜ਼ਰੀਨ



ਅੰਮ੍ਰਿਤਸਰ ਇਕਾਈ ਵੱਲੋਂ ਵਿਰਾਸਤੀ ਮੇਲੇ 'ਚ ਲਗਾਈ ਗਈ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਦਾ ਦ੍ਰਿਸ਼




ਮੌਤ ਉਪਰੰਤ ਕਿਸੇ ਕਿਸਮ ਦਾ ਕੋਈ ਧਾਰਮਿਕ ਕਰਮ ਕਾਂਡ ਨਾ ਕਰਨ ਵਾਲੇ ਪਿੰਡ ਗਿੱਲ ਕਲਾਂ ਦੇ ਬੰਤ ਸਿੰਘ ਦੇ ਪਰਿਵਾਰਕ ਮੈਂਬਰ ਉਨ੍ਹਾਂ ਦੀ ਮ੍ਰਿਤਕ ਦੇਹ ਮੈਡੀਕਲ ਖੋਜ ਕਾਰਜਾਂ ਲਈ ਰਵਾਨਾ ਕਰਦੇ ਹੋਏ

ਜਿਲਦ ਨੰ. 10 ਰਜਿ ਨੰ: PUNPUN/2002/5393 ਅੰਕ : 2

## ਵਰਲਡ ਐਥੀਈਸਟ ਕਾਨਫਰੰਸ, ਚੇਨਈ




ਪੰਜਾਬ ਦੇ ਤਰਕਸ਼ੀਲ ਮੈਂਬਰਾਂ ਦਾ ਵਫਦ ਪੈਰੀਆਰ ਸੈਂਟਰ ਵਿਖੇ




ਮਨੀਆਂਮਈ ਯੂਨੀਵਰਸਿਟੀ ਦੇ ਚਾਂਸਲਰ ਕੇ. ਵੀਰਾਮਨੀ ਪੰਜਾਬ ਦੇ ਤਰਕਸ਼ੀਲ ਆਗੂਆਂ ਨਾਲ

## ਨੌਵਾਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਮਾਗਮ




ਕ੍ਰਿਸ਼ਨ ਬਰਗਾੜੀ ਯਾਦਗਾਰੀ ਐਵਾਰਡ ਹਾਸਲ ਕਰਦੇ ਹੋਏ ਸਾਈਕਾਲੋਜਿਸਟ ਡਾ. ਰਾਜ ਕੁਮਾਰ




ਤਕਰੀਰ ਕਰਦੇ ਹੋਏ ਮੁੱਖ ਵਕਤਾ ਆਤਮਾ ਰਾਮ

If undelivered please return to :

**Tarksheel**

**Tarksheel Bhawan, Tarksheel Chowk, Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................

..........................................

..........................................

..........................................

